# ਹਿੰਦ ਦੀ ਲਲਕਾਰ





ਕਰਤਾ

ਸੰਤ ਇੰਦਰ ਸਿੰਘ 'ਚਕਰਵਰਤੀ'




ਪ੍ਰਕਾਸ਼ਕ

**ਮਹਿੰਦਰਾ ਆਰਟ ਪ੍ਰੈਸ**

ਕਚਹਿਰੀ ਰੋਡ, ਲੁਧਿਆਣਾ।

੧.

ਤੇਗ਼ ਬਹਾਦੁਰ ਸਤਿਗੁਰੂ, ਨਿਰਭਉ ਤੇ ਨਿਰਵੈਰ,
ਸਭਨਾਂ ਤਾਈਂ ਪਿਆਰਦੇ, ਕਿਸੇ ਨ ਸਮਝਣ ਗ਼ੈਰ।
ਤੇਗ਼ ਬਹਾਦੁਰ ਸਤਿਗੁਰੂ, ਨਾਨਕੀ ਜੀ ਦੇ ਲਾਲ,
ਡਰਦਾ ਕੰਬਦਾ ਜਿਨ੍ਹਾਂ ਤੋਂ, ਨੇੜੇ ਆਇ ਨ ਕਾਲ।
ਤੇਗ਼ ਬਹਾਦੁਰ ਦੀਨਵੈਧੁ, ਦੀਨਾਂ ਲਈ ਕੁਰਬਾਨ,
ਹੋ ਕੇ ਕੌਮ ਬਚਾ ਲਈ, ਵਾਰ ਆਪਣੇ ਪਰਾਨ।
ਤੇਗ਼ ਬਹਾਦੁਰ ਗੁਰੂ ਜੀ, ਧਰਮ ਧੁਰੰਧਰ ਧੀਰ,
ਰਖਵਾਲੇ ਹਿੰਦੂਵੈਣ ਦੇ, ਦੀਨ ਦੁਨੀ ਦੇ ਪੀਰ।
ਤੇਗ਼ ਬਹਾਦੁਰ ਗੁਰੂ ਜੀ, ਜਗ ਝੰਜਟ ਤੋਂ ਦੂਰ,
ਸ਼ਾਂਤਿ-ਸਰੂਪ ਅਡੋਲ ਦਿਲ, ਸਾਗਰ ਜਿਉਂ ਭਰਪੂਰ।
ਤੇਗ਼ ਬਹਾਦੁਰ ਸਤਿਗੁਰੂ, ਕੰਵਲ ਵਾਂਗ ਨਿਰਲੇਪ,
ਵਸਦੀ ਰਸਦੀ ਦੁਨੀ ਵਿਚ, ਰਹਿੰਦੇ ਕੰਵਲ ਅਲੇਪ।
ਸ੍ਰੀ ਗੁਰੂ ਹਰੀ ਕ੍ਰਿਸ਼ਨ ਜੀ, ਬਾਲ ਰੂਪ ਮਹਾਰਾਜ,
ਮੂੰਹ ਨਾ ਲਗੇ ਤੁਰਕ ਦੇ, ਝੁਕੇ ਨਾ ਅਗੇ ਤਾਜ।
ਅੰਤ ਸਮੇਂ ਸੀ ਪੁਛਿਆ, ਸੰਗਤ ਕਰ ਅਰਦਾਸ,
ਤੁਹਾਡੇ ਪਿਛੋਂ ਪੰਥ ਦੀ, ਕਉਣ ਸੰਭਾਲੇ ਰਾਸ ?
ਅਠ ਸਾਲ ਦੀ ਉਮਰ ਪਰ, ਹੈਸਨ ਮਹਾਂ ਅਛੋਹ,
ਗੁਰੂ ਨਾਨਕ ਦੀ ਜੋਤਿ ਦੇ, ਅਠਵੇਂ ਮਾਲਕ ਓਹ।

ਮੁਢੋਂ ਤੁਰਦੀ ਆ ਰਹੀ, ਗੁਰਤਾ ਦੀ ਮਰਯਾਦ,
ਜਾਮਾਂ ਬਦਲ ਕੇ ਹੋਂਵਦੀ, ਓਹਾ ਜੋਤਿ ਆਬਾਦੁ।
ਬੀਬੀ ਭਾਨੀ ਵਰ ਲਿਆ, ਸੋਢੀ ਬਿਨ ਕੋਈ ਹੋਰ,
ਗੁਰਿਆਈ ਦੀ ਕਾਰ ਨੂੰ, ਸਕੇ ਨਾ ਦੂਜਾ ਤੋਰ।
ਸੰਗਤ ਨੇ ਜਦ ਪੁਛਿਆ, ਕਿਸ ਸੋਢੀ ਗੁਰ ਪਾਸ-
ਜਾ ਕੇ ਬੈਠੀਏ ਆਪਣੀ, ਪੂਰਨ ਕਰੀਏ ਆਸ ?
ਕੀਤਾ ਸੀ ਨਿਰਦੇਸ ਗੁਰ, ਹਰੀ ਕ੍ਰਿਸ਼ਨ ਗੰਭੀਰ,
ਵਿਚ ਬਕਾਲੇ ਦੇ ਵਸਣ, ਬਾਬਾ ਸੋਢੀ ਪੀਰ।
ਪੈਸੇ ਪੰਜ ਨਲੇਰ ਤੇ, ਕੇਸਰ ਧਰ ਵਿਚ ਥਾਲ,
ਗੁਰਦਿਤੇ ਨੂੰ ਆਖਿਆ, ਤਿਲਕ ਕਰੀਂ ਗੁਰ ਭਾਲ।
ਪੁੱਤ੍ਰ ਬਾਬੇ ਬੁਢੇ ਦਾ, ਸੀ ਦਿਲੀ ਵਿਚ ਨਾਲ,
ਤਿਲਕ ਦੇਣ ਦੀ ਰਸਮ ਨੂੰ, ਕਰਦੇ ਉਹ ਸੰਭਾਲ।
ਲੁਕੇ ਲੁਕਾਈ ਨ ਕਦੀ, ਰੱਬੀ ਜੋਤ ਮਹਾਨ,
ਧਨ ਧਰਤੀ ਵਿਚ ਦਬਿਆ, ਮਥੇ ਚਮਕੇ ਆਨ।
ਪ੍ਰਗਟੇ ਵਿਚ ਸੰਸਾਰ ਦੇ, ਸੂਰਜ ਦਾ ਲਿਸ਼ਕਾਰ,
ਦੂਰ ਅੰਨ੍ਹੇਰਾ ਕਰ ਦਏ, ਚਾਨਣ ਰਿਸ਼ਮ ਖਿਲਾਰ।
ਪ੍ਰਗਟ ਹੋ ਗਈ ਗਲ ਇਹ, ਪੰਥ ਵਿਚ ਸੰਸਾਰ,
ਸੁਣਕੇ ਇਕ ਤੋਂ ਦੂਸਰੇ, ਕਰ ਦਿਤਾ ਪ੍ਰਚਾਰ।
ਜਿੰਨੇ ਸਨ ਗੁਰ ਅੰਸ਼ ਵੰਸ਼, ਸੋਢੀ ਸਭ ਪਰਸਿੱਧ,
ਜਾ ਬਕਾਲੇ ਵਿਚ ਓਹ, ਬਣ ਕੇ ਬਹਿ ਗਏ ਸਿਧ।
ਗਦੀਆਂ ਦੀ ਤਦ ਹੋ ਗਈ, ਬਹੁਤ ਵਡੀ ਭਰਮਾਰ,
ਸਿਧੇ ਗੁਰਮੁਖ ਸਿੱਖ ਨੂੰ, ਫਾਹੁਣ 'ਪਖੰਡ ਖਿਲਾਰ।
ਨਾਲ ਉਨ੍ਹਾਂ ਦੇ ਰਲ ਗਏ, ਸੀਹਾਂ ਆਦਿ ਮਸੰਦ,
ਗੁਰੂ ਮਤ ਨੂੰ ਭੁਲ ਓਹ, ਲਗੇ ਉਛਾਲਣ ਗੰਦ।

ਧੀਰਮੱਲ ਕਰਤਾਰ ਪੁਰ, ਗੱਦੀ ਲੈਂਦਾ ਥਾਪ,
ਨਾਲ ਧਕੂਮਤ ਰਲ ਉਹ, ਭੂਲੇ ਗੁਰ ਪ੍ਰਤਾਪ।
ਉਸ ਵੀ ਡੇਰਾ ਲਾ ਲਿਆ, ਵਿਚ ਬਕਾਲੇ ਆਣ,
ਭੁਲੇ ਭਟਕੇ ਸਿਖ ਨੂੰ, ਆਣ ਮਸੰਦ ਫਸਾਣ।
ਕਬਜ਼ੇ ਵਿਚ ਸੀ ਓਸ ਦੇ, ਬੀੜ ਆਦਿ ਦਰਬਾਰ,
ਉਹ ਸੀ ਮੰਨਦਾ ਆਪ ਨੂੰ, ਸਭਨਾਂ ਦਾ ਸਰਦਾਰ।
ਬਾਬਾ ਬੁਢਾ ਪੰਥ ਵਿਚ, ਮਹਾਂ ਪੁਰਖ ਵਡ ਸਾਧ,
ਗੁਰਿਆਈ ਦੇ ਤਿਲਕ ਦੀ, ਕਰਦੇ ਸਨ ਮਰਯਾਦ।
ਛੇ ਗੁਰੂਆਂ ਨੂੰ ਤਿਲਕ ਦੇ, ਬੁਢਾ ਜੀ ਮਹਾਰਾਜ,
ਜਾ ਵਸੇ ਗੁਰ ਪੁਰੀ ਵਿਚ, ਤਿਲਕ ਦੇਣ ਦੇ ਕਾਜ।
ਰਿਹਾ ਉਨ੍ਹਾਂ ਦੀ ਵੰਸ਼ ਵਿਚ, ਪੁਤ ਪੋਤ੍ਰਾ ਪ੍ਰਵਾਨ,
ਗੁਰ ਦਿਤੇ ਦਾ ਪੰਥ ਵਿਚ, ਬੁਢੇ ਜਿਉਂ ਸਨਮਾਨ।
ਧੀਰ ਮਲ ਨੂੰ ਦਸਿਆ, ਲੋਕਾਂ ਪਤਾ ਨਿਸ਼ਾਨ,
ਗੁਰ ਦਿਤੇ ਦੇ ਕੋਲ ਹੈ, ਗੁਰਤਾ ਦਾ ਸਾਮਾਨ।
ਅੰਤ ਸਮੇਂ ਗੁਰੂ ਹਰੀ ਕ੍ਰਿਸ਼ਨ, ਇਸ ਨੂੰ ਗਏ ਸੰਭਾਲ,
ਸੰਗਤ ਮੰਨੇ ਗੁਰੂ ਉਸ, ਤਿਲਕ ਕਰੇ ਜਿਸ ਭਾਲ।
ਗੁਰਦਿਤੇ ਨੂੰ ਧੀਰ ਮਲ, ਕਹਿਆ ਲਾ ਕੇ ਜ਼ੋਰ,
ਮੈਨੂੰ ਲਾ ਦੇ ਤਿਲਕ ਤੂੰ, ਗੁਰਿਆਈ ਦੇ ਤੋਰ।
ਡਰ ਦਿਤਾ, ਮਿੰਨਤ ਕਰੀ, ਲਾਲਚ ਦੇ ਭਰਮਾਣ,
ਗੁਰਦਿਤੇ ਪਰ ਨਾ ਮੰਨੀ, ਕੋਈ ਵੀ ਉਸ ਦੀ ਆਣ।
ਕਿਹਾ ਗੁਸੇ ਨਾਲ ਧੀਰ ਮਲ, ਅੱਖਾਂ ਕਰ ਕੇ ਲਾਲ,
ਵੇਖਾਂਗਾ ਮੈਂ ਓਸ ਜੋ, ਗੁਰਤਾ ਲਏ ਸੰਭਾਲ।
ਮੇਰੇ ਕੋਲ ਹੈ ਗ੍ਰੰਥ ਗੁਰ, ਗੁਰਤਾ ਦਾ ਪ੍ਰਤੀਕ,
ਮੈਨੂੰ ਛਡ ਤੂੰ ਲ ਦਿੰਗਾ, ਗੁਰਿਆਈ ਨੂੰ ਲੀਕ।

ਹੈ ਅਮਾਨਤ ਜਿਸ ਦੀ, ਆਪ ਜਾਏ ਉਸ ਕੋਲ,
ਚਰਨੀ ਉਸ ਦੀ ਢਹਿ ਪਏ, ਗੁਰਦਿਤਾ ਅਧ ਬੋਲ।
ਲੱਛਣ ਜੋ ਸਤਿਗੁਰੂ ਦੇ, ਤੁਹਾਡੇ ਵਿਚ ਨਾ ਇਕ,
ਤੁਸੀਂ ਨਹੀਂ ਕਰ ਸਕੋਗੇ, ਪੰਥ ਦੀ ਪੂਰਨ ਸਿਕ।
ਢੀਠ ਬੜਾ ਪਰ ਧੀਰ ਮਲ, ਬਿਦੇ ਨਾ ਕਿਸੇ ਹੋਰ,
ਤੇਗ਼ ਮਲ ਲਈ ਓਸ ਦੇ, ਦਿਲ ਵਿਚ ਡਾਢਾ ਖੋਰ।
ਕਰਦਾ ਰਹੇ ਜੋ ਚੁਗਲੀਆਂ, ਸਦਾ ਹਕੂਮਤ ਕੋਲ,
ਨਾਲ ਰਲਾ ਕੇ ਰਾਮਰਾਇ, ਪਾਇਆ ਦੋਹਾਂ ਭੜੋਲ।
ਝਲ ਨਾ ਸਕਦੇ ਵੇਖ ਉਹ, ਕਿਸੇ ਦਾ ਹੋਰ ਅਰੂਜ,
ਨਾਲ ਕੁਨਾਲੀ ਕੱਜਣਾ, ਚਾਂਹਦੇ ਚੰਨਾ ਦੂਜ।
ਵਰਤੀ ਕਾਰ ਅਕਾਲ ਦੀ, ਹੋਈ ਅਦਾਨਕ ਕਾਰ,
ਲਭਦਾ ਆਇਆ ਗੁਰੂ ਨੂੰ, ਇਕ ਵੱਡਾ ਸਰਦਾਰ।
ਡਾਂਡਾ ਖਾਂਡਾ ਬੜਾ ਜਿਸ, ਟਾਂਡੇ ਦਾ ਨਹੀਂ ਅੰਤ,
ਚਲਦੇ ਬੋੜੇ ਬੇੜੀਆਂ, ਗੱਡੇ ਊਠ ਬਿਅੰਤ।
ਵਿਚ ਦਸੌਰੀਂ ਕੋਠੀਆਂ, ਤਕੜਾ ਵਣਜ ਵਪਾਰ,
ਮਖਣ ਸ਼ਾਹ ਸੀ ਨਾਮ ਉਸ, ਸਿਆਣਾ ਤੇ ਹੁਸ਼ਿਆਰ।
ਭਰਿਆ ਬੇੜਾ ਜਿਸ ਦਾ, ਫਸਿਆ ਨਦ ਦੇ ਵਿਚ,
ਉਲਟੀ ਤਿਖੀ ਹਵਾ ਨੇ, ਪੁਜ ਕੇ ਕੀਤਾ ਜਿੱਚ।
ਵਾਹ ਨਾ ਕੋਈ ਚਲਦੀ, ਥੱਕੇ ਖੇਵਨਹਾਰ,
ਲਹਿਰੀਂ ਫਾਥਾ ਪੁਜ ਕੇ, ਬੇੜਾ ਵਿਚ ਮੰਝਧਾਰ।
ਸਭ ਉਮੈਦਾਂ ਮੁਕੀਆਂ, ਰਹਿਆ ਨਾ ਧਰਵਾਸ,
ਡੁਬਾਂਗੇ ਦਰਿਆ ਵਿਚ, ਹੋ ਗਿਆ ਸਹੀ ਕਿਆਸ।
ਚਲੇ ਨਾ ਤਦਬੀਰ ਕੁਝ, ਥੱਕ ਲੱਥੇ ਲਾ ਜ਼ੋਰ,
ਕੀਤੀ ਫਿਰ ਅਰਦਾਸ ਹੇ, ਸਤਿਗੁਰ ਗਣੀ ! ਬਹੋੜ।

ਸਿਖ ਆਪਣੇ ਦੀ ਤੁਸਾਂ, ਰਖੀ ਜੇ ਨਾ ਹੁਣ ਲਾਜ,
ਲੋਕੀ ਤਾਨ੍ਹੇ ਦੇਣਗੇ, ਜੇ ਡੁਬ ਗਿਆ ਜਹਾਜ਼।
ਸਤਿਗੁਰੂ ਨਾਨਕ ਨਿਰੰਕਾਰ, ਕਿਉਂ ਹੋ ਲਾ ਰਹੇ ਦੇਰ,
ਜੇ ਬੇੜਾ ਡੁਬ ਗਿਆ ਇਹ, ਜਗ ਵਿਚ ਪਏ ਅੰਨ੍ਹੇਰ।
ਅਰਪਣ ਪੰਜ ਸਉ ਕਰਾਂਗਾ, ਮੋਹਰ ਗੁਰੂ ਦਰਬਾਰ,
ਬਿਰਦ ਸੰਭਾਲੋ ਗੁਰੂ ਜੀ ਕਰ ਦਿਉ ਬੇੜਾ ਪਾਰ।
ਭੀੜ ਕਿਸੇ ਨੂੰ ਜਦ ਪਏ, ਕਰੋ ਸਹੈਤਾ ਆਣ,
ਕੀ ਹੁਣ ਦਿਤੀ ਛਡ ਹੈ, ਓਹ ਪੁਰਾਣੀ ਬਾਣ ?
ਜੇ ਬੇੜਾ ਅਜ ਡੁਬਿਆ, ਤੁਹਾਡੇ ਨਾਉਂ ਨੂੰ ਲਾਜ,
ਲਗ ਜਾਇਗੀ ਸੋਚ ਲਓ, ਲਾ ਦਿਓ ਪਾਰ ਜਹਾਜ਼।
ਨਗਨ ਨਾ ਹੋਈ ਦ੍ਰੋਪਤੀ, ਦੁਸ਼ਟ ਥਕੇ ਲਾ ਜ਼ੋਰ,
ਸ਼ਰਮਾਂ ਰਖੀਆਂ ਜਿਨ੍ਹਾਂ ਦੀਆਂ, ਗਿਣੇ ਨਾ ਜਾਂਦੇ ਹੋਰ।
ਗਜ ਨੂੰ ਗ੍ਰਾਹ ਜਦ ਗ੍ਰੱਸਿਆ, ਕੰਵਲ ਸੁੰਡ ਵਿਚ ਧਾਰ,
ਕੀਤੀ ਜਦ ਅਰਦਾਸ ਸੀ, ਕਰ ਦਿਤਾ ਨਿਸਤਾਰ।
ਮੰਗਦੇ ਹਾਂ ਮੂੰਹ ਘਾਹ ਫੜ, ਬਖਸ਼ ਦਿਓ ਜੀ ਦਾਨ,
ਮੋਹਰ ਕਰਾਂਗਾ ਪੰਜ ਸੌ, ਚਰਨਾਂ ਤੋਂ ਕੁਰਬਾਨ।
ਬਾਕੀ ਬਚੇ ਨਾ ਕੁਝ ਵੀ, ਜੇ ਡੁਬ ਗਿਆ ਜਹਾਜ਼,
ਸਭ ਕਮੌਤੇ ਮਰਾਂਗੇ, ਨਿਕਲੇ ਜਾਨ ਅਕਾਜ।
ਮੇਰੇ ਕਿਸੇ ਗੁਨਾਹ ਦਾ, ਸਾਥੀ ਝਲ ਰਹੇ ਭਾਰ,
ਦੋਨ੍ਹਾਂ ਤਾਈਂ ਬਚਾ ਲਵੇ, ਬੇੜਾ ਖੇਵਨਹਾਰ।
ਮੈਂ ਪਾਪੀ ਦਾ ਫੇੜਿਆ, ਚੁਕ ਰਹੇ ਸਭ ਬੋਝ,
ਕੀਤਾ ਕੋਈ ਗੁਨਾਹ ਹੈ, ਮੈਂ ਲੁਕਾ ਕੇ ਗੋਹਝ।
ਦੇਰੀ ਕਰੋ ਨਾ ਹੋਰ ਹੁਣ, ਸਤਿਗੁਰ ਮੇਰੀ ਵਾਰ,
ਘੁੰਮਣ ਵਾਂਣੀਓ ਕਢ ਕੇ, ਬੇੜਾ ਕਰੀਓ ਪਾਰ।

ਮੁਸ਼ਕਲ ਬਣੇ ਜਾਂ ਆਣ ਕੇ, ਸੁੱਝੇ ਆਰ ਨਾ ਪਾਰ,
ਕੀਤਾ ਹੁਕਮ ਹਜ਼ੂਰ ਨੇ, ਗੁਰਬਾਣੀ ਵਿਚਕਾਰ।
"ਜਿਥੇ ਹਥ ਨਾ ਅਪੜੇ, ਕੂਕ ਨ ਸੁਣੇ ਪੁਕਾਰ,
ਓਥੇ ਸਤਿਗੁਰ ਬੋਲੀ ਹੋਵੈ, ਕਢ ਲਏ ਅੰਤੀਵਾਰ।
ਪਾਣੀ ਛਲਾਂ ਮਾਰਦਾ, ਨਦ ਭਰਿਆ ਅਸਗਾਹ,
ਵੰਝੀਂ ਆਵੇ ਹਾਥ ਨਾ, ਕੋਈ ਨਾ ਚਲਦੀ ਵਾਹ।
ਉਲਟੀ ਵਾ ਹੈ ਵਗ ਰਹੀ, ਫੜਦੀ ਨਾ ਪਤਵਾਰ,
ਕੋਈ ਬਚਾ ਨਹੀਂ ਸਕਦਾ, ਬਿਨਾਂ ਗੁਰੂ ਕਰਤਾਰ।
ਰੁੜ੍ਹਦਿਆਂ ਬੰਨੇ ਲਾ ਦਿਓ, ਬਚੇ ਜਾਣ ਨਾਦਾਨ,
ਕਿਰਪਾ ਆਪਣੀ ਧਾਰ ਕੇ ਬਖਸ਼ ਦਵੋ ਜੀ ਦਾਨ।

ਕਬਿਤ: ਊਠਾਂ ਦੀ ਕਤਾਰ ਡਾਰ ਬੈਲਾਂ ਉਤੇ ਮਾਲ ਭਾਰ,
ਮਖਣ ਵਾਪਾਰ ਕਰੇ ਕਾਬਲ ਕੰਧਾਰ ਸੀ।
ਮਿਲਦੇ ਦਰਿਆ ਤ੍ਰੈਵੇਂ ਆਣ ਜਿਥੇ ਦੇਸ਼ ਵਿਚ,
ਤ੍ਰੀਮੂੰ ਦੇ ਘਾਟੋਂ ਉਸ ਉਤਰਨਾ ਪਾਰ ਸੀ।
ਡੋਲ ਗਿਆ ਬੇੜਾ ਘੁੰਮਣ ਵਾਣੀ ਵਿਚ ਖਾ ਗੇੜਾ,
ਕੱਪਰਾਂ ਦਾ ਮਾਰਿਆ ਖਲੋਤਾ ਵਿਚਕਾਰ ਸੀ।
ਪਾਣੀ ਦੀਆਂ ਛਲਾਂ ਖੇਨੂੰ ਵਾਂਗ ਸੀ ਉਛੱਲਾਂ ਦੇਣ,
ਉਲਟੀ ਵਾ ਕਰ ਰਹੀ ਹੈਰਾਨ ਪੜਵਾਰ ਸੀ।
੨ ਆਖਿਆ ਮਲਾਹਾਂ ਬਾਹੀਂ ਥਕ ਗਈਆਂ ਲਾ ਵਾਹਾਂ,
ਚੱਪੂਆਂ ਦੇ ਲਾਣ ਦਾ ਤ੍ਰਾਣ ਨਹੀਂ ਹੋਰ ਜੇ।
ਭਾਗ ਸਾਡੇ ਮੰਦੇ ਫਸ ਗਏ ਮੰਝਧਾਰ ਅੰਧ,
ਬੇੜੇ ਚੜ੍ਹ ਬੈਠਾ ਹੈ, ਬੇਪੀਰਾ ਠੱਗ ਚੋਰ ਜੇ।
ਚਲਦਾ ਨਾ ਚਾਰਾ ਨਾ ਸਹਾਰਾ ਭਾਰਾ ਲਭਦਾ ਹੈ,
ਥਕੀਆਂ ਉਮੈਦਾਂ ਨਾ ਭਰੋਸਾ ਰਿਹਾ ਹੋਰ ਜੇ।

ਮੱਲਾ ਅੱਲਾ ਯਾਦ ਕਰੇ ਭਲਾ ਜੇ ਬਚਾ ਹੋਵੇ,
ਟੁਟੀ ਹੁਣ ਖਲੋਤੀ ਹੈ ਹਜਾਤੀ ਵਾਲੀ ਡੋਰ ਜੇ ।
੩ ਇਹੋ ਜੇਹੇ ਸਮੇਂ ਜਦੋਂ ਆਸ ਧਰਵਾਸ ਮੁਕੇ,
ਤਦੋਂ ਬੇੜਾ ਬੰਨੇ ਲਾਵੇ ਆਪ ਅਲਾ ਪਾਕ ਜੇ ।
ਡੁਬ ਰਿਹਾ ਬੇੜਾ, ਕਿਹੜਾ ਪਾਰ ਨਾ ਦਾਤਾਰ ਲਾਏ,
ਰੂਹ ਕਰ ਕੈਮ ਕੋਈ ਮਾਰ ਸਕੇ ਹਾਕ ਜੇ ।
ਰਹਿਮਤ ਉਸੇ ਦੀ ਬਚਾਇ ਜੇ ਬਚਾ ਸਕੇ,
ਵੇਖ ਲਵੋ ਬੇਸ਼ਕ ਚੁਫੇਰੇ ਵਲ ਝਾਕ ਜੇ ।
ਡੁਬ ਕੇ ਤੇ ਬੇੜਾ ਇਹ, ਮੁਕਾ ਦੇਵੇ ਅਜ਼ ਝੇੜਾ,
ਮੁੜ ਕੇ ਨਾ ਵੇਖਣੇ ਨੇ ਅਸਾਂ ਅੰਗ ਸਾਕ ਜੇ ।
੪ ਰਾਮ ਰਾਮ ਹਿੰਦੂ ਓ ਸਲਾਮਾ ਲੇਕੀ ਮੋਮਨੋ ਓਇ,
ਸਿਖੋ ਕਰੋ ਯਾਦ ਤੁਸੀਂ ਪੁਰਖ ਅਕਾਲ ਜੇ ।
ਯਾਦ ਕਰੋ ਪੀਰਾਂ ਨੂੰ ਮਨਾਓ ਵੀਰਾ ਮੰਨਤਾਂ ਨੂੰ,
ਟਲ ਜਾਇ ਸਿਰ ਤੋਂ ਖਲੋਤਾ ਹੋਇਆ ਕਾਲ ਜੇ ।
ਹਥ ਝਾੜ ਖਾਲੀ ਤੁਰ ਜਾਵਾਂਗੇ ਰਿਹਾੜ ਛੱਡ,
ਨਾਲ ਜਾਣ ਕੀਤੇ ਚੰਗੇ ਮੰਦੇ ਜੋ ਅਮਾਲ ਜੇ ।
ਡੁੱਬ ਜਾਂ ਗੇ ਸਾਰੇ ਕਾਰੇ ਕਰੀਏ ਬੇਸ਼ਕ ਭਾਰੇ,
ਲਗਣ ਦਾ ਪਾਰ ਕੋਈ ਰਿਹਾ ਨ ਸਵਾਲ ਜੇ ।
੫ ਕੀਤੀ ਅਰਦਾਸ ਗਲ ਪਲਾ ਪਾ ਮਖਣ ਨੇ,
ਅੰਤ ਸਮੇਂ ਗੁਰੂ ਜੀ ਸਹੈਤਾ ਕਰੋ ਆਣ ਕੇ ।
ਦੇਵੀਏ ਦੁਹਾਈ ਵਾਹ ਚਲਦੀ ਨਾ ਹੋਰ ਕਾਈ,
ਕਰਨਗੇ ਹਾਸੀ ਲੋਕੀ ਵਾਸੀ ਦਰ ਦੇ ਜਾਣ ਕੇ ।
ਜਦੋਂ ਕਿਸੇ ਭੀੜ ਬਣੀ ਤੁਸੀਂ ਆਕੇ ਬਾਂਹ ਫੜੀ,
ਵੇਦ ਤੇ ਕਤੇਬ ਸਭੇ ਆਂਹਦੇ ਹਿਕ ਤਾਣ ਕੇ ।

ਤੁਹਾਡੇ ਬਾਝੂੰ ਹੋਰ ਨਾ ਸਹਾਰਾ ਦੀਨਾ ਨਾਥ ਗੁਰ,
ਲਾਓ ਨਾਹੀ ਦੇਰ ਸਾਡੇ ਔਗੁਣ ਪਛਾਣ ਕੇ :
ਸੁਣੀ ਪੁਕਾਰ ਦਾਤਾਰ ਪ੍ਰਭੂ, ਸਤਿਗੁਰ ਸੀ ਕਰਤਾਰ,
ਹਵਾ ਮੁਆਫਕ ਵਗ ਤੁਰੀ, ਪਕੜ ਕਰਨ ਪਤਵਾਰ
ਘੁੰਮਣ ਵਾਣੀਓਂ ਨਿਕਲਿਆ ਬੇੜਾ ਬਿਨਾਂ ਅਵੇਰ,
ਸਿਧੇ ਰਸਤੇ ਤੁਰ ਪਿਆ ਲੱਗੀ ਰਤੀ ਨ ਦੇਰ।
ਕੰਢੇ ਤੇ ਆ ਲਗਿਆ ਭਰਿਆ ਹੋਇਆ ਜਹਾਜ਼,
ਡੁਬਦਾ ਬੰਨੇ ਲਾਇਆ, ਗੁਰ ਨਾਨਕ ਮਹਾਰਾਜ।
"ਵਸਤੂ ਲਈ ਬਣਜਾਰਿਆਂ, ਵਖਰ ਪਲੇ ਪਾਇ",
ਨਫਾ ਲਿਆ ਮਨ ਭਾਂਵਦਾ ਸਤਿਗੁਰ ਹੋਇ ਸਹਾਇ।
ਸਾਂਭ ਸਾਂਭ ਕੇ ਵਸਤੂ ਨੂੰ, ਸੌਦਾ ਕਰਕੇ ਰੋਕ,
ਜੋਖੋਂ ਕਨੀ ਕਰ ਲਈ ਮਾਲ ਵੇਚ ਕੇ ਥੋਕ।
ਖੁਸ਼ੀ ਵਿਚ ਨਹੀਂ ਮੇਂਵਦਾ, ਮੱਖਣ ਅਤਿ ਪ੍ਰਸੰਨ,
ਸਭਨੀ ਪਾਸੀਂ ਹੋ ਰਹੀ, ਹੁਣ ਉਸ ਦੀ ਧੰਨ ਧੰਨ।

੨.

"ਫਿਰ ਮਖਣ ਨੇ ਅਰਜ਼ ਗੁਜ਼ਾਰੀ।
ਦੀਨਬੰਧੁ ਗੁਰ ਪਰਉਪਕਾਰੀ।
ਪੰਥ ਆਪਣੇ ਦੀ ਰਖਵਾਲੀ।
ਕਰੋ ਤੁਸੀਂ ਸਤਿਗੁਰ ਲਉ ਬਾਲੀ।
ਲੁਟ ਮਸੰਦਾਂ ਬੜੀ ਮਚਾਈ।
ਨਾਲ ਮਿਲੇ ਨੇ ਸੋਢੀ ਬਾਈ।
ਕਿਰਪਾ ਕਰੋ ਬਚਾਓ ਸਿਖੀ।
ਨੱਸੀ ਆਏ ਤਬਾਹੀ ਤਿੱਖੀ।

ਨਹੀਂ ਤੇ ਰਲ ਮਸੰਦ ਤੇ ਸੋਢੀ।
ਪੁਟ ਦੇਣਗੇ ਪੰਥ ਦੀ ਮੁਢੀ।
ਗੁਰ ਅਰਜਨ ,ਪਾ ਆਪਣੀ ਸਿੰਝ।
ਹਰਾ ਭਰਾ ਕਰ ਦਿਤਾ ਸਿੰਜ।
ਜਦ ਆਈ ਮੌਲਣ ਦੀ ਵਾਰੀ।
ਕੀਤੀ ਇਨ੍ਹਾਂ ਪੁਟਣ ਦੀ ਤਿਆਰੀ।
ਪਿਤਾ ਆਪ ਦੇ ਹਰਿਗੋਬਿੰਦ।
ਇਸ ਤੋਂ ਘੋਲ ਘੁਮਾਉਂਦੇ ਜਿੰਦ।
ਰੋੜ੍ਹ ਰਹੇ ਇਹ ਫੜ ਮੰਝਦਾਰ।
ਕੂੜਾ ਕੜੇ ਕਰਨ ਵਾਪਾਰ।
ਜਿਵੇਂ ਬਚਾਇਆ ਡੁਬਦਾ ਬੇੜਾ।
ਤਿਵੇਂ ਨਿਬੇੜੋ ਇਹ ਸਭ ਝੇੜਾ।
ਡੋਲ ਖਲੋਤਾ ਹੈ ਸਭ ਪੰਥ।
ਮਤੇ ਨਾ ਪੈ ਜਾਇ ਉਲਟ ਕੁਪੰਥ।
ਸੋਢੀ ਬੈਠ ਮੰਜੀਆਂ ਡਾਹੀ।
ਪੰਥ ਵਿਚੋਂ ਕਰ ਕਰ ਉਗਾਹੀ।
ਪੂਜਾ ਖਾ ਕਰ ਲਏ ਢਿਡ ਪੋਲੇ।
ਧਰਮ ਲੁਕਾਇਆ ਪੜਦੇ ਓਹਲੇ।
ਲੁਟ ਲੁਟ ਖਾਣ ਪੰਥ ਨੂੰ ਸਾਰੇ।
ਸਿਖੀ ਕਾਜ ਨਾ ਕੋਈ ਸੁਆਰੇ।
ਹਰੀ ਕ੍ਰਿਸ਼ਨ ਗੁਰ ਕਰ ਨਿਰਦੇਸ਼।
ਸੋਢੀ ਸੁਣ ਬਕਾਲੇ ਅੰਦਰ।
ਅਪਣੇ ਆਣ ਉਸਾਰੇ ਮੰਦਰ।
ਧੀਰ ਮਲ ਛਡ ਪੁਰ ਕਰਤਾਰ।

ਆ ਬੈਠਾ ਓਹ ਸਣ ਪਰਿਵਾਰ।
ਜਿਥੇ ਜਿਥੇ ਕੋਈ ਸੋਢੀ ਵਸਦਾ।
ਆਇਆ ਚਲ ਬਕਾਲੇ ਨਸਦਾ।
ਮੈਂ ਸਭ ਨਗਰੀ ਫਿਰ ਕੇ ਭਾਲੀ।
ਕੋਈ ਥਾਂ ਲਭਦਾ ਨਹੀਂ ਖਾਲੀ।
ਗੁਰ-ਗੱਦੀ ਹੁਣ ਆਪ ਸੰਭਾਲ।
ਬੈਠ ਸੰਗਤਾਂ ਕਰੋ ਨਿਹਾਲ।
ਮੋਹਰ ਪੰਜ ਸਉ ਧਰ ਕੇ ਭੇਟ।
ਚਰਨਾਂ ਉਪਰ ਮਸਤਕ ਟੇਕ।
ਅਰਜ਼ ਗੁਜ਼ਾਰੀ ਮਖਣ ਸ਼ਾਹ।
ਸੁਣ ਬੋਲੇ ਗੁਰੂ ਬੇਪ੍ਰਵਾਹ।

ਮਖਣਾ ਬੈਠ ਨਚਿੰਤ ਹੋ, ਗੁਰ ਨਾਨਕ ਪਾਤਸ਼ਾਹ,
ਆਪ ਬਚਾਵਣ ਪੰਥ ਨੂੰ, ਆਣ ਫੜਨਗੇ ਬਾਂਹ।
ਨਹੀਂ ਸੀ ਜ਼ੋਰ ਲਗਾਇਆ, ਬਾਦਸ਼ਾਹ ਜਹਾਂਗੀਰ,
ਸ੍ਰੀ ਗੁਰੂ ਅਰਜਨ ਦੇਵ ਜੀ ਨਹੀਂ ਸਨ ਬੇਤਕਸੀਰ।
ਹੱਦ ਜ਼ੁਲਮ ਦੀ ਉਨ੍ਹਾਂ ਤੇ ਕੀਤੀ ਸੀ ਬਾਦਸ਼ਾਹ,
ਮਾਰ ਚੌਕੜਾ ਲੋਹ ਤੇ ਬਹਿ ਗਏ ਬੇਪ੍ਰਵਾਹ।
ਸਿਰ ਤੇ ਸੜਦੀ ਰੇਤ ਦੇ ਕੜਛੇ ਭਰ ਭਰ ਪਾਣ,
ਸ਼ਾਂਤੀ ਦੇ ਅਵਤਾਰ ਦਾ ਸਬਰ ਪਏ ਅਜ਼ਮਾਣ।
ਵੇਖ ਜ਼ੁਲਮ ਦੀ ਅੱਤ ਇਹ, ਕੰਬਿਆ ਮੀਆਂ ਮੀਰ,
ਅਰਜ਼ ਕਰੇ ਹਥ ਜੋੜ ਕੇ, ਸ੍ਰੀ ਗੁਰੂ ਅਰਜਨ ਪੀਰ।
ਹੁਕਮ ਦਿਉ ਇਸ ਰਾਜ ਦੀ, ਮੈਂ ਦੇਵਾਂ ਜੜ੍ਹ ਪੁਟ,
ਇਟ ਨਾਲ ਇਟ ਵਜਾ ਕੇ: ਦਿਆਂ ਸਮੁੰਦਰ ਸੁਟ।

ਸੁਣ ਕਹਿਆ ਗੁਰਦੇਵ ਨੇ, ਸ਼ਾਂਤਿ ਰੂਪ ਭਗਵਾਨ,
ਅਸੀਂ ਪੀਰ ਜੀ ਮੰਨਣਾ, ਭਾਣਾ ਮਿੱਠਾ ਜਾਣ।
ਆਪ ਭਰਨਗੇ ਦੁਖ ਜੋ, ਪੈਣ ਕੁਵੱਲੇ ਰਾਹ,
ਹੱਸ ਕੇ ਜ਼ੁਲਮ ਸਹਾਰਨਾ, ਮੂੰਹੋਂ ਨ ਕਰਨੀ ਆਹ!
ਸਤਿਗੁਰ ਹੋਏ ਸ਼ਹੀਦ ਸਨ, ਝਲੇ ਕਸ਼ਟ ਅਪਾਰ,
ਦੁਸ਼ਟ ਮੁਗ਼ਲ ਤਦ ਪੰਥ ਨੂੰ, ਕੀ ਸਕੇ ਸਨ ਮਾਰ?
ਸਗੋਂ ਪਿਤਾ ਗੁਰਦੇਵ ਨੇ, ਜੋ ਹੈਸਨ ਬਲਵਾਨ,
ਪਹਿਲਾਂ ਨਾਲੋਂ ਪੰਥ ਦੀ, ਹੋਰ ਵਧਾਈ ਸ਼ਾਨ।
ਹੁਣ ਵੀ ਉਹ ਅੰਗ ਸੰਗ ਨੇ, ਹਰ ਥਾਂ ਜ਼ਾਹਰ ਜ਼ਹੂਰ,
ਆਣ ਸੰਭਾਲਣ ਝਬ ਜਦ, ਵੇਖਣਗੇ ਮਜਬੂਰ।
ਮੈਂ ਆਖਾਂ ਪਾ ਵਾਸਤਾ, ਮੰਨ ਮਖਣਾ ਗੱਲ,
ਬੀਬਾ ਨਾ ਖੇਹ ਇਸ ਤਰ੍ਹਾਂ, ਮੇਰੀ ਇਹ ਇਕੱਲ।
ਮੈਂ ਗੁਰ-ਗੱਦੀ ਜਦ ਬਹਾਂ, ਸੱਢੀ ਤਕ ਘਬਰਾਣ,
ਜਦ ਕਿ ਮੈਨੂੰ ਸਭ ਨੇ, ਵੰਗੇ ਮਿੱਤਰ ਸਮਾਨ।
ਧੀਰ ਮਲ ਦੇ ਦਿਲ ਵਿਚ, ਧੀਰਜ ਲਈ ਸਥਾਨ,
ਉਕਾ ਹੈ ਨਹੀਂ ਮਖਣਾ, ਦਿਲ ਵਿਚ ਪਕੀ ਜਾਣ।
ਸਾਨੂੰ ਨਾ ਕੋਈ ਭੁਖ ਹੈ, ਨਾ ਹੈ ਕੋਈ ਲੋੜ,
ਗੁਰੂ ਨਾਨਕ ਨਿਰੰਕਾਰ ਸਭ, ਪੂਰੀ ਕੀਤੀ ਥੋੜ।
ਸਾਂਭ ਲਏ ਸਭ ਧੀਰ ਮਲ. ਆਦਿ ਬੀੜ ਦੇ ਨਾਲ,
ਲਿਵ ਲਗੀ ਰਹੇ ਓਸ ਵਿਚ, ਜੋ ਹੈ ਅਮਰ ਅਕਾਲ।
ਇਹ ਗੁਰਿਆਈ ਨਹੀਂ ਹੈ, ਮੌਜ ਤੇ ਸੁਖ ਦਾ ਥਾਨ,
ਉਹ ਸੰਭਾਲੇ ਏਸ ਨੂੰ, ਵਾਰ ਜੁ ਸਕੇ ਪ੍ਰਾਨ।
ਅਸੀਂ ਤੇ ਇਸ ਗੱਦੀ ਲਈ ਝੁਕ ਕਰੀਏ ਪ੍ਰਨਾਮ,
ਸਾਡੀ ਰੀਝ ਨਾ ਮਖਣਾ, ਪ੍ਰਗਟ ਹੋਵੇ ਨਾਮ।

ਅਸੀਂ ਤੇ ਵਸਣਾ ਚਾਂਹਦੇ, ਜਗ ਝੰਜਟ ਤੋਂ ਦੂਰ
ਅਣ-ਸੁਖਾਵੀਂ ਅਖ ਕੋਈ, ਤਕੇ ਕਦੇ ਨਾ ਘੂਰ।
ਮੈਂ ਤਦ ਚਾਹਾਂ ਹਰ ਘੜੀ, ਜਪਦੇ ਰਹਾਂ ਹਰਿ ਨਾਮ,
ਧਿਆਨ ਸਥਿਤ ਬੈਠਾ ਰਹਾਂ, ਸਰਘੀ ਤੋਂ ਲੈ ਸ਼ਾਮ।
ਰਾਤੀਂ ਕਰੋ ਆਰਾਮ ਜਾਂ, ਦਿਨੇ ਦਿਓ ਦੀਦਾਰ,
ਭਲੀ ਕਰਨਗੇ ਸਖਣਾ, ਗੁਰ ਨਾਨਕ ਨਿਰੰਕਾਰ।
ਤੇਗ਼ ਬਹਾਦਰ ਗੁਰੂ ਜੀ, ਭਰ ਕੇ ਵਿਚ ਵੈਰਾਗ,
ਝ੍ਰਚਰਨ ਨਾਲ ਪ੍ਰੇਮ ਦੇ, ਮਨ ਦਾ ਇਹ ਅਨੁਰਾਗ।
ਸਾਧੋ ਮਨ ਕਾ ਮਾਨ ਤਿਆਗਉ ॥
ਕਾਮ ਕ੍ਰੋਧ ਸੰਗਤਿ ਦੂਰਜਨ ਕੀ ਤਾਂ ਤੇ ਅਹਿਨਿਸ ਭਾਗਉ ॥
ਦੁਖ ਸੁਖ ਦੋਨੋ ਸਮ ਕਰ ਜਾਨੈ ਔਰ ਮਾਨ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ ਤਿਨ ਜਗ ਤਤ ਪਛਾਨਾ ॥
ਉਸਤੁਤਿ ਨਿੰਦਾ ਦੋਊ ਤਿਆਗੈ ਖੋਜਹ ਪਦ ਨਿਰਬਾਨਾ ॥
ਜਨ ਨਾਨਕ ਇਹ ਖੇਲ ਕਠਿਨ ਹੈ ਕਿਨਹੂ ਗੁਰਮੁਖ ਜਾਨਾ ॥

### ੩.

ਸਦ ਬੁਲਾਇਆ ਦਰਜ਼ੀ, ਜੋ ਮਸ਼ਹੂਰ ਸੀ।
ਉਸ ਨੂੰ ਦਸੀ ਮਰਜ਼ੀ ਬਸਤ੍ਰ, ਸਿਲਾਣ ਦੀ।
ਸ੍ਰੀ ਗੁਰੂ ਤੇਗ਼ ਬਹਾਦਰ ਜੀ, ਦੇ ਨਾਪ ਦੇ।
ਜੋ ਆਪ ਨੇ ਕਾਦਰ, ਦੁਨੀਆਂ ਦੀਨ ਦੇ।
ਚੰਗੇ ਰੇਸ਼ਮੀ ਸੂਚੇ, ਚਮਕਣ ਅਚਕਣਾਂ।
ਤਿਲੇ ਜ਼ਰੀ ਪਰੁਚੇ, ਅੰਗਰਖੇ ਕਈ।
ਸੀਸ ਲਈ ਦਸਤਾਰੇ, ਮਲਮਲ ਟਸਰੀਆਂ।
ਇਕ ਸਰਸਾਹੀ ਭਰੋ ਵਜ਼ਨ, ਨਾ ਜਿਨ੍ਹਾਂ 'ਚੋਂ।

ਲਾਚੀ ਲੌਂਗ ਖਰੋਟ, ਗਰੀ ਸਪਾਰੀਆਂ ।
ਲੈ ਸਤਿਗੁਰ ਦੀ ਓਟ, ਚੰਗੇਰਾਂ ਵਿਚ ਭਰ ।
ਕਾਜੂ ਦਾਖ ਛੁਹਾਰੇ, ਤੇਖੁਰਮਾਨੀਆਂ ।
ਲਡ ਸ਼ਕਰਪਾਰੇ ਤਲੇ, ਬਦਾਮ ਸਨ ।
ਭਰ ਚਾਂਦੀ ਦੇ ਥਾਲ, ਸੇਵਕ ਨਾਲ ਲੈ ।
ਬਹੁਤਾ ਸਾਰਾ ਮਾਲ ਸੀ, ਦਸਵੰਧ ਦਾ ।

ਸਿਰਖੰਡੀ : ਮੱਖਣ ਕੱਟੀ ਰਾਤ, ਸੋਚਾਂ ਕਰਦਿਆਂ,
ਹੋਈ ਜਦ ਪ੍ਰਭਾਤ, ਕਰ ਇਸ਼ਨਾਨ ਫਿਰ ।
ਘੋੜੀ ਇਕ ਸਪੇਦ, ਉਪਰ ਜ਼ੀਨ ਪਾ,
ਕਰਦੀ ਜਿਵੇਂ ਕਵੈਦ, ਚਾਲਾਂ ਕੱਢਦੀ ।
ਕਰਨ ਲਈ ਅਸਵਾਰੀ, ਸ੍ਰੀ ਗੁਰਦੇਵ ਦੇ,
ਦਰ ਵਿਚ ਜ਼ਾਇ ਖਲਾਰੀ, ਹਿਣਕੀ ਹਿਣਹਿਣਾ ।
ਭੀੜ ਭਾੜ ਤੇ ਵਾਜੇ ਗਾਜੇ, ਨਾਲ ਲੈ,
ਸਤਿਗੁਰ ਦੇ ਦਰਵਾਜ਼ੇ ਪੁਜਾ, ਸੇਠ ਉਹ ।
ਅਗੇ ਰਖ ਕੇ ਮਾਲ ਸਭ, ਦਸਵੰਧ ਦਾ,
ਧਰ ਚਰਨਾਂ ਤੇ ਭਾਲ, ਸੀਸ ਨਿਵਾਉਂਦਾ ।
ਅਰਜ਼ ਕਰਾਂ ਗੁਰਦੇਵ, ਇਹ ਦਸਵੰਧ ਦਾ,
ਆਪ ਜਾਣਦੇ ਭੇਵ, ਸਭ ਸਾਮਾਨ ਹੈ ।
ਹੋਰ ਕੜਾਹ ਪ੍ਰਸਾਦਿ ਆਦਿਕ, ਭੇਟ ਲੈ,
ਜੋ ਮੁਢ ਤੋਂ ਮਰਯਾਦ, ਗੁਰ ਦਰਬਾਰ ਦੀ ।
ਕੀਤੀ ਫਿਰ ਅਰਦਾਸ, ਸ੍ਰੀ ਗੁਰਦੇਵ ਜੀ,
ਮੈਂ ਗੁਰੂ ਘਰ ਦਾ ਦਾਸ, ਸੇਵਕ ਚਿਰਾਂ ਦਾ ।
ਸ੍ਰੀ ਗੁਰੂ ਜੀ ਬੋਲੇ ਇਹ, ਸਭ ਵੇਖ ਕੇ,
ਜੇ ਇਹ ਭੇਦ ਨਾ ਖੋਹਲੇ, ਲੁਕਿਆ ਰਹਿਣ ਦੇ ।

ਇਹ ਗੱਲ ਨਾ ਠੀਕ, ਸਾਰੀ ਮਖਣਾਂ,
ਸਾਨੂੰ ਹੁਣ ਕੋਈ ਲੀਕ, ਸੱਚੀ ਲਾਣਗੇ ।
ਜਿਵੇਂ ਸੀ ਦਰਬਾਰ, ਸਾਂਭਿਆ ਧੀਰ ਮਲ,
ਤਿਵੇਂ ਹੋਰ ਸਭ ਕਾਰ, ਕਰੀ ਓਹ ਜਾਇਗਾ ।
ਅਸੀਂ ਤੇ ਇੰਵ ਹੀ ਚੰਗੇ, ਰਹੀਏ ਗੁਪਤ ਹੀ,
ਸਾਨੂੰ ਨਾ ਕਰ ਨੰਗੇ, ਝਗੜਾ ਛੇੜਾ ਨਾ ।
ਏਸ ਰਾਜ਼ ਨੂੰ ਖੋਹਲੀ, ਨਾ ਤੂੰ ਮਖਣਾਂ,
ਮੂੰਹੋਂ ਕੁਝ ਨਾ ਬੋਲੀਂ, ਜਰ ਜਾ ਅੰਦਰੇ ।
ਕਾਲਾ ਹੋਵੇਗਾ ਮੂੰਹ, ਨਹੀਂ ਤੇ ਯਾਦ ਰਖ,
ਵੜ ਨਾ ਸੱਕੇਂ ਜੂਹ, ਤੂੰ ਗੁਰਪੁਰੀ ਦੀ ।
ਉਠ ਖਲੋਵੇ ਸੂਲ, ਅਚਾਣਕ ਸੌਢੀਆਂ,
ਸਾਡੀ ਰੀਤ ਨਾ ਮੂਲ, ਪ੍ਰਗਟ ਹੋਣ ਦੀ ।
ਲੰਗਰ ਦੇ ਵਿਚ ਜਾ ਕੇ, ਸੁਣ ਕੇ ਬਚਨ ਗੁਰ,
ਲੋਹ ਤੋਂ ਕਾਲਖ ਲਾਹਕੇ, ਮੂੰਹ ਨੂੰ ਮਲ ਲਈ ;
ਏਥੇ ਤੇ ਦਰਗਾਹ, ਬਿਨਾ ਹਜ਼ੂਰ ਦੇ,
ਹੋਰ ਕਿਸੇ ਨਾਲ ਵਾਹ, ਅਸਾਡਾ ਪਏ ਨਾ ।
ਸਾਡੀ ਕੋਈ ਰਸਾਈ, ਦੂਜਾ ਕਰੇ ਨਾ,
ਏਥੇ ਓਥੇ ਦੋਹੀਂ ਜਹਾਨੀਂ. ਆਪ ਬਿਨ ।
ਭੁਲਣਹਾਰ ਆ ਜਾਣ, ਬਿਰਦ ਪਛਾਣ ਕੇ
ਕਰ ਲੈਣਾ ਪਰਵਾਨ, ਦਰੋਂ ਨਾ ਹੋੜ ਨ ।
ਲੁਕ ਬੈਠੇ ਹੋ ਆਪ, ਗੋਸ਼ੇ ਲੱਗ ਕੇ,
ਮੈਨੂੰ ਹੋਇ ਸੰਤਾਪ, ਨਾ ਪ੍ਰਗਟ ਜੇ ਕਰਾਂ ।
ਲਖ ਚਉਰਾਸੀ ਭਵਾਂ, ਮੈਂ ਜੂੰਨਾ ਭੋਗਦਾ,
ਨਰਕ ਵਿਚ ਜਾ ਪਵਾਂ, ਨਹੀਂ ਪ੍ਰਵਾਹ ਹੈ ।

ਪਰ ਨਾ ਇਹ ਰਜ਼ਾ, ਮੰਨੀ ਜਾਂਵਦੀ,
ਦਸਾਂ ਕਿਵੇਂ ਨ ਹਾਇ, ਇਹ ਨੇ ਸਤਿਗੁਰੂ।
ਸੰਗਤ ਹੋਈ ਬਉਰਾਨੀ, ਫਿਰਦੀ ਭਾਲਦੀ,
ਪਾਗਲਾਂ ਹਾਰ ਕਹਾਣੀ, ਇਕੋ ਕਰ ਰਹੀ।
ਕਿਥੇ ਗੁਰ ਪਾਤਸ਼ਾਹ, ਲੁਕੇ ਨੇ ਜਾ ਕਿਤੇ,
ਥਕੇ ਸਭ ਲਾ ਵਾਹ, ਲਭਦੇ ਹਨ ਨਹੀਂ।
ਪਸ਼ੂ ਪੰਛੀਓ ਜੰਗਲ, ਦਿਓ ਪੰਖੇਰੂਓ,
ਦਸੋ ਕਿਥੇ ਮੰਗਲ ਲਾਇਆ, ਸਤਿਗੁਰਾਂ।
ਦਰਸ ਕਰਾਓ ਜੇ, ਸ੍ਰੀ ਗੁਰੂਦੇਵ ਦਾ,
ਭੇਟ ਕਰਾ ਲਿਓ ਸੀਸ, ਕਰੀਏ ਉਜ਼ਰ ਨਾ।
'ਬਾਬਾ ਵਿਚ ਬਕਾਲੇ', ਅਠਵੇਂ ਗੁਰੂ ਜੀ,
ਕਹਿ ਗਏ ਸਨ ਪਰ ਭਾਲੇ, ਲਭਦੇ ਨਹੀਂ ਹਨ।
ਲੁਕ ਕੇ ਤੇ ਇਕ ਪਾਸੇ, ਬੈਠੇ ਤੁਸੀਂ ਹੋ,
ਸੰਗਤ ਕਿਸ ਭਰਵਾਸੇ, ਧੀਰਜ ਕਰੇਗੀ।
ਸੋਢੀ ਦੰਭ ਖਿਲਾਰ, ਲੁਟ ਲੁਟ ਖਾ ਰਹੇ,
ਸੰਗਤ ਦੁਆਰੇ ਦੁਆਰ, ਫਿਰਦੀ ਭਟਕਦੀ।
ਧਰਮ ਕਰਮ ਦੀ ਸਾਰ, ਨਾ ਸੋਢੀ ਜਾਣਦੇ,
ਬਣ ਕੌਮੀ ਸਰਦਾਰ, ਮੌਜਾਂ ਕਰ ਰਹੇ।
ਆਪ ਜੇ ਇੰਞ ਅਲੱਗ, ਹੋਏ ਰਹੋਗੇ ?
ਸੰਗਤ ਕਿਸ ਲੜ ਲੱਗ, ਧੀਰਜ ਧਰੇਗੀ ?
ਜਦ ਕਿ ਦਿਤਾ ਭੇਦ ਮਾਰਾ, ਖੋਲ੍ਹ ਹੁਣ ?
ਫਿਰ ਕਿਉਂ ਧਰ ਧਰ ਸੇਜ, ਰਹੀਏ ਭਾਲਦੇ।
ਇਹ ਨ ਜਰਿਆ ਜਾਇ, ਅਲੰਬੇ ਉਠ ਰਹੇ,
ਚੁਪ ਕਰ ਸਕਾਂ ਹਾਇ, ਮੇਰੇ ਵੱਸ ਨਾ।

ਦਬੇ ਤੋ ਮੂੰਹ ਕਾਲਾ ਕਰ ਲਿਆ, ਹੁਕਮ ਮੰਨ !
ਅਗੇ ਗੁਰੂ ਰਖਵਾਲਾ, ਉਜਲਾ ਕਰੇਗਾ ।
ਏਸ ਗਲੋਂ ਜੋ ਵਿਚ ਨਰਕ, ਮੈਂ ਜਾ ਪਵਾਂ,
ਦੂਰ ਹੋ ਜਾਇ ਹਿਚ, ਨਰਕ ਤੇ ਸੁਰਗ ਦੀ
ਇਸ ਬਦਲੇ ਜੋ ਸਜ਼ਾ, ਮਿਲੇ ਪ੍ਰਵਾਨ ਹੈ ।
ਤੁਹਾਡੀ ਜਿਵੇਂ ਰਜ਼ਾ, ਰਾਜ਼ੀ ਮੈਂ ਰਹਾਂ ।
ਹੁਣ ਨਾ ਪਰ ਇਹ ਰਾਜ਼, ਲੁਕਿਆ ਰਹੇਗਾ,
ਪਾ ਦੇਵੇ ਇਹ ਭਾਜ, ਮਸੰਦ ਲੁਟੇਰਿਆਂ ।
ਸਚ ਦੀ ਕਰਾਂ ਮੁਨਾਦੀ, ਪਲੂ ਫੇਰ ਕੇ ।
ਕਖੋਂ ਹੌਲੇ ਹੋਵਨ, ਆਦੀ ਝੂਠ ਦੇ ।
ਆਏ ਧਰ ਅਵਤਾਰ, ਹੋ ਜਿਸ ਕੰਮ ਨੂੰ,
ਉਸ ਨੂੰ ਕਿਵੇਂ ਵਿਸਾਰ, ਸਕਦੇ ਹੋ ਤੁਸੀਂ ?
ਖੁਸ਼ੀ ਨਾਵ ਭਰ ਅੰਗੋਂ, ਛਾਤੀ ਲਾਇਕੇ,
ਵਿਗਸ ਗੁਰੂ ਕਿਹਾ ਮੰਗੋ, ਓਹ ਮਿਲ ਜਾਇਗਾ ।
ਖਾਲੀ ਗੁਰ ਦਰਬਾਰ, ਕੋਈ ਜਾਇ ਨਾ,
ਆਵੇ ਹਥ ਪਸਾਰ, ਨਿਸਚਾ ਧਾਰ ਜੋ ।
ਬਸ ! ਇਹੋ ਇਕ ਮੰਗ, ਸਤਿਗੁਰ ਪਾਤਸ਼ਾਹ,
ਪ੍ਰਗਟ ਹੋ ਅੰਗ ਸੰਗ, ਰਹੋ ਪੰਥ ਦੇ ।
ਸਿਕ ਦੇਵੋ ਕਰ ਪੂਰੀ, ਮਖਣ ਦਾਸ ਦੀ,
ਇਹ ਨਾ ਰਹਿ ਜਾਇ ਦੂਰੀ, ਹੁਣ ਜੋ ਦਿਸ ਰਹੀ ।
ਲਵੋ ਆਪ ਸੰਭਾਲ, ਖੇਤੀ ਆਪਣੀ,
ਹੋਰ ਨਾ ਕੋਈ ਹੇਤੀ, ਦੂਜਾ ਆਪ ਬਿਨ
ਚੰਗਾ ਜਿਵੇਂ ਰਜਾ ਗੁਰੂ ਅਕਾਲ ਦੀ,
ਲਾ ਲੇ ਅਪਣੀ ਵਾਹ, ਤੂ ਵੀ ਮਖਣਾ ।

ਸੁਣ ਮਖਣ ਹੋਇਆ ਪ੍ਰਸੰਨ,
ਕਹਿੰਦਾ ਧੰਨ, ਸਤਿਗੁਰੂ ਧੰਨ।
ਮੇਰਾ ਲਿਆ ਬਚਾ ਪਰਿਵਾਰ,
ਡੁਬਦਾ ਬੇੜਾ ਲਾਇਆ ਪਾਰ।
ਆਪੇ ਹੋ ਗਏ ਪ੍ਰਗਟ ਆ ਕੇ,
ਮੈਨੂੰ ਦਸਿਆ ਕੋਲ ਬੁਲਾ ਕੇ।
ਚੜ੍ਹ ਕੋਠੇ ਉਸ ਫੇਰਿਆ ਪੱਲਾ,
ਜਿਸ ਨੂੰ ਸੁਣ ਮਚਿਆ ਰੂਥੱਲਾ।
ਭੁਲੀਏ ਸੰਗਤੇ ਲਭ ਪਏ ਗੁਰ,
ਕਚੇ ਗੁਰੂ ਹੋ ਜਾਣਗੇ ਫੁਰ।
ਨਾਉਂ ਜਿਨ੍ਹਾਂ ਦਾ ਤੇਗ ਬਹਾਦੁਰ,
ਵਿਚ ਬਕਾਲੇ ਰਹਿਣ ਉਜਾਗਰ।
ਜੋ ਚਾਹੇ ਸੰਗਤ ਨਿਸਤਾਰ,
ਆਵੇ ਆ ਕੇ ਕਰੇ ਦੀਦਾਰ।
ਦੂਰ ਨਸਾਂਦੇ ਵਿਘਨ ਤਮਾਮ,
ਪੂਰਨ ਕਰਦੇ ਸਿਖ ਦੀ ਕਾਮ।
ਲਭ ਪਏ ਗੁਰ ਲਭ ਪਏ ਜੇ,
ਤੇਗ਼ ਬਹਾਦੁਰ ਲਭ ਪਏ ਜੇ।
ਗੁਰਦਿਤੇ ਤੇ ਕੋਲ ਸਨ ਪੈਸੇ ਪੰਜ ਨਰੀਏਲ,
ਜੋ ਗੁਰ ਅਠਵੇਂ ਪਾਤਸ਼ਾਹ ਦਿਤੇ ਜਾਂਦੀ ਵੇਰ।
''ਬਾਬਾ ਵਿਚ ਬਕਾਲੜੇ'' ਕੀਤਾ ਸੀ ਫੁਰਮਾਨ,
ਸੁਣ ਬੈਠੇ ਲਾ ਗੱਦੀਆਂ, ਸੋਢੀ ਇਸ ਥਾਂ ਆਣ।
ਓਨ੍ਹਾਂ ਵਿਚੋਂ ਧੀਰ ਮਲ, ਸਭਨਾ ਦਾ ਸਰਦਾਰ,
ਕਿਉਂਕਿ ਉਸ ਦੇ ਕੋਲ ਸੀ, ਬੀੜ ਸ੍ਰੀ ਦਰਬਾਰ।

ਉਹ ਉਸ ਨੂੰ ਸੀ ਮੰਨਦਾ ਗੁਰਤਾ ਦਾ ਪ੍ਰਤੀਕ,
ਦਸਦਾ ਅਪਣੇ ਆਪ ਨੂੰ ਨੌਵਾਂ ਗੁਰ ਉਹ ਠੀਕ ।
ਗੁਰਦਿਤੇ ਨੂੰ ਸਦ ਉਸ, ਲਾਲਚ ਦੇ ਭਰਮਾਇ,
ਕਿਹਾ ਤਿਲਕ ਗੁਰਿਆਈ ਦਾ ਮੇਰੇ ਮਥੇ ਲਾਇ ।
ਗੁਰਦਿਤਾ ਨਾ ਮੰਨਿਆ ਰਹਿਆ ਦ੍ਰਿੜ ਅਡੋਲ,
ਨਾ ਡਰਿਆ ਨਾ ਝਿੜਕਿਆ ਸੁਣ ਕੇ ਰਹਿਅ ਅਬੋਲ ।
ਡਰ ਦੇਵੇ, ਮਿੰਨਤ ਕਰੇ, ਬਹੁਤ ਖੁਸ਼ਾਮਦ ਨਾਲ,
ਗੁਰਿਆਈ ਦੇ ਲੈਣ ਨੂੰ, ਤਿਲਕ ਆਦਿ ਜੋ ਮਾਲ ।
ਸੁਣ ਗੁਰਦਿਤੇ ਓਸ ਨੂੰ, ਦਿਤਾ ਸਾਫ ਜਵਾਬ,
ਧੀਰ ਮਲ ਜੀ ਕਾਉਂ ਨਹੀਂ, ਬਣਦਾ ਕਦੇ ਉਕਾਬ ।
ਓਹ ਸੰਭਾਲੇ ਏਸ ਜੋ, ਵਟੇ ਨਹੀਂ ਕਸੀਸ,
ਅਪਣੇ ਹਥੀਂ ਆਪਣਾ ਤਲੀ, ਟਿਕਾਵੇ ਸੀਸ ।
ਕਾਇਰ ! ਡਰੇ ਜੋ ਮੌਤ ਤੋਂ, ਮਾਣੇ ਐਸ਼ ਬਹਾਰ,
ਉਸ ਨੂੰ ਕਦੇ ਨਾ ਮਿਲ ਸਕੇ ਗੁਰਤਾ ਦਾ ਸਤਿਕਾਰ ।
ਮੰਗਿਆਂ ਮਿਲੇ ਨ ਇਹ ਕਿਸੇ, ਤੁਲੇ ਨਾ ਸੋਨੇ ਨਾਲ,
ਹੋਇ ਅਧਿਕਾਰੀ ਆਪ ਹੀ, ਓਸ ਨੂੰ ਲੇਂਦੀ ਭਾਲ ।
ਹੈ ਅਮਾਨਤ ਜਿਸਦੀ, ਆਪ ਜਾਇ ਉਸ ਕੋਲ,
ਉਸ ਦੇ ਚਰਨੀਂ ਜਾ ਨਿਵੇਂ, ਗੁਰਦਿਤਾ ਬਿਨ ਬੋਲ ।
ਧੀਰ ਮਲ ਲੈਣ ਲਈ ਗੁਰਿਆਈ,
ਸਦ ਕਿਹਾ ਗੁਰਦਿਤੇ ਤਾਈਂ ।
ਓਹ ਸੀ ਤਦੋਂ ਬਕਾਲੇ ਵਿਚ,
ਜਿਸ ਨੂੰ ਗੁਰ ਦਰਸ਼ਨ ਦੀ ਖਿੱਚ ।
ਆਪ ਲੈ ਆਈ ਏਸ ਸਥਾਨ,
ਗੁਰਤਾ ਦਾ ਜਿਸ ਕੋਲ ਸਮਾਨ ।

ਮਖਣ ਸ਼ਾਹ ਨੇ ਉਸ ਨੂੰ ਪਰੇਰ,
ਕਹਿਆ ਹੁਣ ਕਿਉਂ ਕਰ ਰਹੇ ਦੇਰ ।
ਸ਼੍ਰੀ ਗੁਰੂ ਹਰੀ ਕ੍ਰਿਸ਼ਨ ਜੋ ਵਥ,
ਭੇਜੀ ਸੀ ਉਹ ਤੁਹਾਡੇ ਹਥ ।
ਅਜ ਤੀਕ ਸਭ ਤੁਸੀਂ ਸੰਭਾਰੀ,
ਹੁਣ ਆਈ ਉਸ ਵਰਤਨ ਵਾਰੀ ।
ਤਿਲਕ ਕਰੋ ਦੇਵੋ ਨਰੀਯੇਲ,
ਬਾਬਾ ! ਹੁਣ ਨਾ ਲਾਵੋ ਦੇਰ ।
ਇਹ ਨੇ "ਬਾਬਾ ਵਿਚ ਬਕਾਲੇ,"
ਸੰਗਤ ਆਪਣੀ ਲੈਣ ਸੰਭਾਲੇ ।
ਸਾਰੀ ਓਹ ਏਨਾਂ ਦੀ ਅਮਾਨਤ,
ਕਰਨੀ ਨਹੀਂ ਓਸ ਵਿਚ ਖਿਆਨਤ ।
ਸੁਣ ਗੁਰਦਿਤੇ ਸਭ ਸਾਮਾਨ,
ਲੈ ਆਇਆ ਜੋ ਵਸਤੂ ਮਹਾਨ ।
ਸੋਨ ਕਟੋਰੀ ਕੇਸਰ ਘੋਲ,
ਨਰੀਯੇਲ ਪਾਇਆ ਵਿਚ ਝੋਲ ।
ਪੈਸੇ ਰਖ ਨਿਵਾਇਆ ਸਿਰ,
ਕੀਤੀਆਂ ਸਨ ਪ੍ਰਦੱਖਣਾ ਫਿਰ ।
ਗੁਰਦਿਤਾ ਜੀ ਕਿਹਾ ਉਚਾਰ,
ਲਈ ਪੰਥ ਦੀ ਸਤਿਗੁਰ ਸਾਰ ।
ਅਜ ਮੈਂ ਹੋਇਆ ਹਾਂ ਸੁਰਖਰੂ,
ਆਪਣੀ ਲਈ ਅਮਾਨਤ ਗੁਰੂ ।
ਸਤਿਗੁਰ ਹਰੀ ਕ੍ਰਿਸ਼ਨ ਦਾ ਵਾਕ,
ਪੂਰਾ ਹੋਇਆ ਰਹੀ ਨਾ ਝਾਕ ।

ਬਾਬਾ ਬੈਠਾ ਵਿਚ ਬਕਾਲੇ,
''ਮਿਲ ਗੁਰ ਸੰਗਤਿ ਸਰਬ ਸੰਮਾਲੇ ।
ਪੰਥ ਪ੍ਰਕਾਸ਼ ਗਿਆਨ ਸਿੰਘ ਗਿਆਨੀ,
ਇਹ ਹੈ ਦਸੀ ਇੰਞ ਕਹਾਨੀ ।
ਤਬ ਲੌ ਸਿਖ ਲੁਬਾਣਾ ਆਯੋ,
ਮਖਨ ਸ਼ਾਹ ਧਨੀ ਵਿਦਤਾਯੋ ।
ਕਰੀ ਤਸੱਲੀ ਨਾਂਹਿ ਕਿਸੀ ਨੇ,
ਬੂਝਿਓ ਜਾਂ ਬਿਧਿ ਫੇਰ ਤਿਸੀ ਨੇ ।
ਧੁੰਮ ਗਈ ਗਲ ਦੇਸ ਵਿਚ, ਸਤਿਗੁਰ ਸ੍ਰੀ ਕਰਤਾਰ,
ਜੋਤਿ ਪਲਟੀ ਆਪਣੀ ਨੌਵੇਂ ਗੁਰ ਵਿਚਕਾਰ ।
ਸੰਗਤ ਸੁਣ ਕੇ ਖ਼ਬਰ ਇਹ, ਹੋਈ ਬਹੁਤ ਨਿਹਾਲ,
ਵਾਗ ਸੰਭਾਲੀ ਪੰਥ ਦੀ, ''ਮੀਰੀ ਪੀਰੀ ਦੇ ਲਾਲ ।''
ਫੈਲ ਗਈ ਅਗ ਵਾਂਗਰਾਂ, ਸੋ ਸਾਰੇ ਸੰਸਾਰ,
ਮਖਨ ਫਾਬਾ ਸੀ ਜਿਵੇਂ, ਸਾਗਰ ਦੀ ਮੰਝਦਾਰ ।
ਤੇਗ਼ ਬਹਾਦੁਰ ਗੁਰੂ ਨੇ, ਸਿਖੀ ਲਈ ਸੰਭਾਲ,
ਕੰਨੇ ਦੇ ਨਾਲ ਧਕ ਕੇ, ਲਾਇਆ ਕੰਢੇ ਨਾਲ ।
ਸਾਹਿਬਜ਼ਾਦਾ ਜਾਂਦਾ ਹੈ ਕੋਊ ਔਰੇ,
ਲੱਗੇ ਕਹਯੋ ਅਹੈ ਇਕ ਗੋਰੇ ।
ਤੇਗ਼ ਬਹਾਦੁਰ ਮਸਤ ਵਿਚਾਰਾ,
ਸੁਣ ਲੈ ਪਹੁੰਚਯੋ ਤਹੀ ਉਦਾਰਾ ।
ਕੋਠੇ ਮੰਦਰ ਪਰੋ ਲਖਾਏ,
ਧਰੀ ਅਸ਼ਰਫੀ ਉਨ ਦੇ ਜਾਇ ।
ਗੁਰੂ ਕਹਯੋ ਹਮਰੀ ਪੰਜ ਸੈ ਹੈ,
ਕਢਯੋ ਜਹਾਜ ਤੁਮਾਰੋ ਮੈ ਹੈ ।

ਸੁਣ ਮਨ ਤਨ ਧਨ ਤਾਂਹਿ ਚਢਾਯੋ,
ਲਭਾ ਗੁਰੂ ਉਚ ਧੁਨਿ ਗਾਯੋ ।
ਸੰਗਤ ਆਵਣ ਲਗ ਪਈ, ਚਲਦਾ ਪਿਆ ਵਹੀਰ,
ਲੰਗਰ ਜਾਰੀ ਹੋ ਗਿਆ, ਰਜ ਰਜ ਜਾਂਦੇ ਕੀਰ ।
ਸੋਢੀ ਸਭ ਸੜ ਬਲ ਗਏ, ਵੇਖ ਗੁਰੂ ਪ੍ਰਤਾਪ,
ਧੀਰ ਮਲ ਦੇ ਕੰਬ ਗਏ, ਕੀਤੇ ਹੋਏ ਪਾਪ ।
ਹਰ ਦਮ ਰਹਿੰਦੀ ਓਸ ਦੇ, ਦਿਲ ਦੇ ਵਿਚ ਅਸੀਰ,
ਉਸ ਨੇ ਨਾਲ ਰਲਾ ਲਏ, ਕੁਝ ਮਸੰਦ ਬੇ-ਪੀਰ ।
ਸੀਹਾਂ ਇਕ ਮਸੰਦ ਜੋ, ਸਭਨਾਂ ਦਾ ਪਰਧਾਨ,
ਨਾਲ ਰਲਾ ਲਏ ਓਸ ਨੇ, ਇਕ ਦੋ ਹੋਰ ਸ਼ੈਤਾਨ ।
ਤੇਗ ਬਹਾਦੁਰ ਗੁਰੂ ਨਾਲ, ਓਹ ਰਖਦੇ ਸਨ ਵੈਰ,
ਕਲੇ ਟਕਰਨ ਕਿਤੇ ਜੇ, ਟੋਹ ਰਖਦੇ ਸਨ ਕੈਰ ।
ਇਕ ਦਿਨ ਸ੍ਰੀ ਗੁਰੂ ਜੀ, ਹੋ ਘੋੜੀ ਅਸਵਾਰ,
ਚਲੇ ਗਏ ਸੀ ਸੈਰ ਨੂੰ, ਜੰਗਲ ਦੇ ਵਿਚਕਾਰ ।
ਬੁਢੇ ਦੇ ਪੁਤਰ ਗੁਰਦਿਤੇ
ਚਿੰਨਯ ਗੁਰਿਆਈ ਕੇ ਸਭ ਦਿਤੇ ।
ਸੰਗਤ ਸਹਿਤ ਮਸੰਦਹਿ ਆਈ,
ਪੂਜੇਂ ਗੁਰ ਬਹੁ ਭੇਟ ਚਢਾਈ ।
ਉੱਦਯਾਚਲ ਘਰ ਤੇ ਉਦੇ, ਭਏ ਗੁਰੂ ਸਮ ਭਾਨ,
ਭਗੇ ਨਿਸਾਚਰ ਕੂਰ ਗੁਰ ਤਮ ਝਗਰਾ ਭਯੋ ਹਾਨ ।
ਤੇਗ ਬਹਾਦੁਰ ਨੇਮ ਗੁਰ ਸਿਖੀ ਲਈ ਸੰਭਾਰ,
ਪਸ਼ੂ ਹਰਿਆਵੇਂ ਜਯੋ ਕਵੈ ਆਦਿ ਖੇਤ ਰਖਵਾਰ ।
(ਪੰਥ ਪ੍ਰਕਾਸ਼ : ਗਿਆਨ ਸਿੰਘ)
ਸੀਂਹੇ ਤੇ ਧੀਰ ਮਲ ਨੇ, ਕਰੀ ਯੋਜਨਾ ਤਿਆਰ,

ਚਲ ਕੇ ਮਿਲ ਕੇ ਉਨ੍ਹਾਂ ਅਜ, ਗੋਲੀ ਦੇਵੀਏ ਮਾਰ
ਰਲ ਕੇ ਦੋਹਾਂ ਪਾਪੀਆਂ ਗਲ ਲਦੀ ਇਹ ਮਥ,
ਮੁਕਾ ਦੇਈਏ ਜਾਣ ਨਾ, ਮੌਕਾ ਆਇਆ ਹਥ ।
ਝਸਤਾ ਅਜ ਮੁਕਾਈਏ, ਫਿਰ ਮੈਦਾਨ ਹੈ ਸਾਫ਼,
ਸਾਨੂੰ ਮੁਗਲਾਂ ਦੇਵਣਾ, ਏਸ ਗਲੋਂ ਕਰ ਮਾਫ਼ ।
ਸਗੋਂ ਦੇਣ ਇਨਾਮ ਵਿਚ, ਆਹਲਾ ਕੋਈ ਜਗੀਰ,
ਮੁਗਲ ਵੇਖ ਨਹੀਂ ਸਕਦੇ, ਹਿੰਦੂਆਂ ਦਾ ਕੋਈ ਪੀਰ ।
ਸੋਢੀ ਫੇਰ ਨਾ ਰਹੇਗਾ, ਕੋਈ ਅਸਾਡੇ ਤੁੱਲ,
ਨਹੀਂ ਤੇ ਇਜ਼ਤ ਅਸਾਂ ਦੀ, ਮਿਟੀ ਜਾਏ ਰੁੱਲ ।
ਮੱਖਣਾ ! ਕਿਥੋਂ ਆ ਗਿਆ ਦੁਸ਼ਮਨ ਇਹ ਸ਼ੈਤਾਨ,
ਮੰਦੇ ਵੈਰੀ ਵਿਚ ਜਿਸ, ਮੁੜ ਪਾ ਦਿਤੀ ਜਾਨ ।
ਤੇਗ਼ਾ ਝੱਲਾ ਗੁਰੂ ਬਣ, ਹੋਇਆ ਹੋਰੋਂ ਹੋਰ,
ਹੁਣ ਨਾ ਰਹਿ ਗਈ ਉਸ ਦੀ, ਪਹਿਲਾਂ ਜੇਹੀ ਤੋਰ ।
ਜਿਸ ਨੂੰ ਪਾਗਲ ਆਖ ਕੇ, ਕਿਹਦੇ ਅਸੀਂ ਨਾ ਕੁਝ,
ਉਸ ਕਮਲੇ ਦੇ ਨਾਲ ਅਜ, ਅਸੀਂ ਨਾ ਸਕਦੇ ਪੁਜ ।
ਇਹ ਤੇ ਮੰਨਣਾ ਪਵੇਗਾ, ਹੈ ਇਹ ਦਾਤ ਅਕਾਲ,
ਹੋਰ ਕੋਈ ਤੁਲ ਸਕਦਾ, ਨਹੀਂ ਓਸ ਦੇ ਨਾਲ ।
ਤੇਗੋ ਦਾ ਹੋ ਗਿਆ ਹੈ ਹੋਰ ਤਰ੍ਹਾਂ ਦਾ ਤੌਰ,
ਆਇਆ ਜ਼ਿੰਦਗੀ ਵਿਚ ਜਿਉਂ ਕੋਈ ਅਨੋਖਾ ਦੌਰ ।
ਲੰਘਿਆ ਮੇਰੇ ਅਜ ਅਗੋਂ, ਘੋੜੀ ਹੋ ਅਸਵਾਰ,
ਜੀ ਚਾਹੇ ਜਿਉਂ ਹੁਣੇ ਹੀ ਗੋਲੀ ਦੇਵਾਂ ਮਾਰ ।
ਧੀਰ ਮਲ ਦਾ ਗੁਰੂ ਨਾਲ ਦਿਲੋਂ ਮਨੋ ਸੀ ਵੈਰ,
ਕਲੇ ਟਕਰਦੇ ਕਿਤੇ, ਓਹ ਨਾ ਕਰਦਾ ਖੈਰ ।
ਉਤਰ ਖਲੋਤੇ ਗੁਰੂ ਜੀ, ਵੇਖ ਇਕੰਤ ਸਥਾਨ,
ਸੁਆਦ ਮਾਨਣ ਪ੍ਰਕ੍ਰਿਤ ਦਾ, ਸਤਿਗੁਰ ਸ੍ਰੀ ਭਗਵਾਨ ।

ਰਬੀ ਕੁਦਰਤ ਬਾਗਵਾਨ ਕੀਤਾ ਬਹੁਤ ਕਮਾਲ,
ਥਾਂ ਥਾਂ ਲਾਈਆਂ ਕਿਆਰੀਆਂ ਦਾਵ੍ਹਾਂ ਰੀਝਾਂ ਨਾਲ।
ਜੰਗਲ ਰੁੱਖੀਂ ਲੱਦਿਆ, ਫਬ ਰਹੀ ਫੁਲਹਾਰ,
ਕਣ ਕਣ ਮਹਿਕ ਫੁਹਾਰ ਰਹੀ, ਫਬਨਾਂ ਭਰੀ ਬਹਾਰ।
ਕਿਕਰਾਂ ਨਿੰਮਾਂ ਬੇਰੀਆਂ, ਸ਼ੀਸ਼ਮ ਤੂਤ ਵਲਾਹ,
ਸੰਭਾਲੂ ਤੇ ਮੀਚਕਾ, ਸਰਕੰਡਾ ਤੇ ਕਾਹ।
ਹਰੜ ਬਹੇੜਾ ਆਮਲਾ, ਗੂਲਰ ਅਤੇ ਕਨੇਰ,
ਕੇਲਾ ਤੇ ਅਮਰੂਦ ਉਂਦ ਕਰੀ ਖਲੋਤੇ ਘੇਰ।
ਅਰਜਨ ਅਰਨਾ ਬਰਨਾ, ਅਰਲੂ ਪਰਲੂ ਚੱਕ,
ਭਜਦਾ ਮਨ ਖਲ੍ਹਾਰ ਕੇ, ਪਾ ਦੇਂਦੇ ਸਨ ਰੋਕ।
ਕਾਲਾ ਕਟਕ ਧਤੂਰਾ ਚਿਟਾ ਕਰੀ ਤੇ ਅੱਕ,
ਸੇਤੀ ਫੁਲ ਤੇ ਬੇਂਗਣੀ, ਕੰਡਿਆਰੀ ਤੇ ਢੱਕ।
ਖਿਰਨੀ ਤੇ ਕਚਨਾਰ ਰਲ, ਜਾਮਣੂਆਂ ਨਾਲ ਹੀਂਸ,
ਨੰਦਨ ਬਣ ਵੀ ਜਿਸ ਦੀ, ਕਰ ਨਾ ਸਕੇ ਰੀਸ।
ਬੋਹੜ ਪਿਪਲ ਧਰੇਕ ਤੇ, ਇਮਲੀ ਛਿਛਰਾ ਝਾੜ,
ਸਾਫ ਪਾਣੀ ਦੀ ਢਾਬ ਤੇ, ਕਰੀ ਖਲੋਤੇ ਬਾੜ।
ਫਗਵਾੜਾ ਲਸੂੜੀਆਂ, ਬਣਾਂ ਦੇ ਜੋੜ ਕਰੀਰ,
ਕੋਢਿਆਂ ਤੀਕਰ ਢਾਬ ਵਿਚ, ਨਿਰਮਲ ਭਰਿਆ ਨੀਰ।
ਹਰਿਆ ਭਰਿਆ ਘਾਹ ਦਾ, ਸਾਵਾ ਮਖਮਲੀ ਫਰਸ਼,
ਜਾਪੇ ਜੀਕਣ ਧਰਤਿ ਤੇ ਉਤਰ ਆਇਆ ਅਰਸ਼।
ਦਿਉਂਆਂ ਦੇ ਵਾਂਗ ਸੂਕਦੇ, ਸੂਕਣੇ ਜੋ ਫਰਮਾਹ,
ਜੰਗਲ ਮਉਲਿਆ ਵੇਖ ਕੇ, ਮੂੰਹੋਂ ਨਿਕਲੇ "ਬਈ ਵਾਹ।"
ਖੱਬਲ ਪਸਰਿਆ ਤਿੜ੍ਹਾਂ ਛਡ, ਮੱਥਾ ਡੀਲਾ ਸੁਆਕ,
ਮਾਦਾਣਾਂ ਛੀਂਬੜ ਬਰੂ, ਰਲ ਮਿਲ ਮਾਰਨ ਹਾਕ।

ਮਮੋਲੇ ਖੰਜਨ ਹਿਰਨ, ਪਾੜੇ ਰੋਜ਼ ਗੁਟਾਰ,
ਮੋਰ ਨਾ ਉਚੇ ਉਡ ਸਕਣ, ਚੁਕ ਖੰਭਾਂ ਦਾ ਭਾਰ ।
ਬਿਦ ਬਿਦ ਲਾਂਦੇ ਤਾਰੀਆਂ, ਮੱਛੀਆਂ ਤੇ ਮਘ ਹੋਰ,
ਰੰਗ ਵਟਾਂਦੇ ਫਿਰ ਰਹੇ, ਨਸੇ ਕਿਰਲੇ ਕੋਹੜ ।
ਰਲ ਮਿਲ ਸਾਰਸ ਬੱਤਕਾਂ, ਕਰਦੇ ਜਲ ਕ੍ਰੀੜ,
ਮਠੀ ਪੈਂਦੀ ਤਕ ਕੇ ਦੁਖੀਆ ਦੀ ਦਿਲ ਪੀੜ ।
ਸ਼ੂਕਣ ਅਪਣੀ ਮੌਜ ਵਿਚ, ਅਜਗਰ ਕਾਲੇ ਨਾਗ,
ਕਰਨ ਕਲੋਲਾ ਮੌਜ ਨਾਲ, ਸਹੇ ਤੇ ਗਿਦੜ ਕਾਗ ।
ਉਡਣ ਕਬੂਤਰ ਅੰਬਰੀਂ ਕੁਮਰੀ ਗਾਇ ਮਲਾਰ,
ਚਕਵਾ ਚਕਵੀ ਬ੍ਰਿਹੋਂ ਭੁਲ, ਰਲ ਕੇ ਕਰਨ ਬਹਾਰ ।
ਜੀਉ ਜੀਉ ਮੈਨਾ ਕਰ ਰਹੀ, ਤੋਤੇ ਰਾਮ ਸ੍ਰੀ ਰਾਮ,
ਧੰਨ ਭਾਗ ਗੁਰ ਦੇਵ ਜੀ, ਆਏ ਅਸਾਡੇ ਧਾਮ ।
ਪੰਛੀ ਚਹਿ ਚਹਾ ਰਹੇ, ਚਿੜੀਆਂ ਕਰਨ ਕਲੋਲ,
ਕਾਲੇ ਤਿਤਰ ਗਾਂਵਦੇ ਕੁਦਰਤ ਦੇ ਗੁਣ ਬੋਲ ।
ਲੂੰਬੜੀ ਲੂੰਬੜ ਭੇੜੀਏ, ਬਿਜੂ ਤੇ ਬਘਿਆੜ,
ਸਾਂਵੇ ਨਸਦੇ ਸਿਰੀ ਚੁਕ, ਲੈਣ ਖੁਡ ਦੀ ਆੜ ।
ਬਿੰਡੇ ਹੋਕਾਂ ਮਾਰਦੇ, ਡਡੂ ਪੂਰਨ ਤਾਨ,
ਰਲ ਮਿਲ ਪੰਛੀ ਖੁਸ਼ੀ ਨਾਲ ਗੁਣ ਕੁਦਰਤ ਦੇ ਗਾਨ ।
ਵੇਖ ਨਜ਼ਾਰਾ ਕੁਦਰਤੀ ਮਨ ਜਾਂਦਾ ਹੇ ਲੀਨ,
ਕੂੰਜਾਂ ਡਾਰਾਂ ਬੰਨਕੇ ਉਤਰ ਪਾਣੀ ਪੀਨ ।
ਪ੍ਰੀਤਮਾ ਦੇ ਰਿਝਾਣ ਨੂੰ, ਮੋਰਾਂ ਲਾਈ ਬਹਾਰ,
ਪੈਲਾਂ ਪਾਂਦੇ ਨਚਦੇ, ਥਕਦੇ ਮਨਣ ਨਾ ਹਾਰ ।
ਕੰਮੀ ਨਖਰੇਲੀ ਜਹੀ, ਸ਼ਰਮਾਕਲ ਹੁਸੀਨ,
ਚੰਨੋ ਪ੍ਰਿਯ ਵਯੋਗ ਵਿਚ, ਹੋ ਬੈਠੀ ਗ਼ਮਗੀਨ ।

ਭੌਰੇ ਤੇ ਮਧੂ ਮਖੀਆਂ, ਲਾਈ ਖੂਬ ਗੁੰਜਾਰ,
ਕੰਵਲਾਂ ਤੋਂ ਮਕਰੰਦ ਲੈ, ਮਧੁ ਕਰਨਗੇ ਤਿਆਰ।
ਬੰਬੀਹਾ ਪੀ ਪੀ ਕਰੇ, ਪੀ ਨਹੀਂ ਜਿਸ ਦੇ ਕੋਲ,
ਬ੍ਰਿਹਨੀ ਦੇ ਦਿਲ ਰੜਕਦੇ, ਉਸ ਵੈਰੀ ਦੇ ਬੋਲ।
ਯਾਦ ਪ੍ਰਿਅ ਦੀ ਆਂਵਦੀ ਸੁਣ ਕੋਇਲ ਦੀ ਕੂਕ,
ਮਿੱਠੜ ਬੋਲੀ ਮੀਤ ਦੀ ਯਾਦ ਪਾਉਂਦੀ ਹੂਕ।
ਘੋੜੀ ਲਈ ਖਲ੍ਹਾਰ ਗੁਰ, ਵੇਖ ਇਕੰਤ ਸਥਾਨ,
ਲੰਮੀ ਵਾਗੇ ਚੁਗਣ ਛਡ, ਬੈਠ ਗਏ ਮਹਾਂ-ਮਾਨ।
ਦੁਖ ਸੁਖ ਪਰਸੇ ਨਾ ਜਿੰਨਾਂ ਵੈਰੀ ਮੀਤ ਸਮਾਨ,
ਤੇਗ਼ ਬਹਾਦੁਰ ਸਤਿਗੁਰੂ ਸ਼ਾਂਤਿ ਰੂਪ ਭਗਵਾਨ।
ਆਦਿ ਇਕੱਲੇ ਆਪ ਜੀ, ਸੇਵਕ ਸਿਖ ਨਾ ਸਾਥ,
ਅਮੀ ਜਿਹਾ ਨਿਰਮਲ ਰਿਦਾ, ਨੂਰ ਬਖੇਰੇ ਮਾਥ।
ਗੁਰੂ ਨਾਨਕ ਦੀ ਯਾਦ ਵਿਚ, ਬੈਠੇ ਅੱਖੀਆਂ ਮੀਚ,
ਸ਼ੀਹਾਂ ਤੇ ਰਲ ਧੀਰ ਮਲ, ਕੰਮ ਕਰਨ ਆ ਨੀਚ।
ਵੇਖ ਇਕੱਲੇ ਗੁਰੂ ਜੀ ਸ਼ਿਸਤਿ ਲਈ ਪਤ ਮੰਦ,
ਸ਼ੀਹੇ ਘੋੜਾ ਨਪਿਆ, ਕਰ ਖੱਬੀ ਅੱਖ ਬੰਦ।
ਗੂੰਜਿਆ ਗੋਲੀ ਚਲੀ ਤੇ ਜੰਗਲ ਤੇ ਅਸਮਾਨ,
ਮੋਰ ਹਵਾਕਣ ਲਗ ਪਏ, ਕੰਬੀ ਧਰਤਿ ਮਹਾਨ।
ਤ੍ਰਾਹ ! ਤ੍ਰਾਹ ਕੁਦਰਤ ਕਰੇ, ਕੰਬੇ ਬਿਆਸਾ ਨੀਰ,
ਮਿਰਗ ਚੁੰਗੀਆਂ ਮਾਰਦੇ, ਨਸੇ ਹੋਇ ਅਧੀਰ।
ਗੋਲੀ ਕੰਧਿਓਂ ਲੰਘ ਗਈ, ਰਖ ਲਏ ਕਰਤਾਰ,
ਮੱਢਾ ਕੁਝ ਕੁਝ ਉਚਰਿਆ, ਮੁੜ ਕੇ ਦੂਜੀ ਵਾਰ।
ਘੋੜੀ ਚੁਗਣਾਂ ਭੁਲ ਕੇ, ਆਈ ਸਤਿ ਗੁਰੂ ਕੋਲ,
ਸ਼ਾਂਤਿ ਰੂਪ ਸ੍ਰੀ ਗੁਰੂ ਜੀ, ਹੋਇ ਸਵਾਰ ਅਡੋਲ।

ਘਰ ਨੂੰ ਆ ਗਏ ਰਾਤ ਨੂੰ, ਹੋਰ ਬੀਤਿਆ ਹਾਲ,
ਧੀਰ ਮਲ ਘਰ ਆ ਗਿਆ, ਸੈਨਕ ਲੈ ਕੁਝ ਨਾਲ ।
ਗੋਲੀ ਦਾਗੀ ਕੋਲ ਆ, ਮੁੜ ਕੇ ਦੂਜੀ ਵਾਰ,
ਮੱਥੇ ਵਿੱਚ ਛੱਰਰਾ ਲੱਗਾ, ਵਗ ਪਈ ਖ਼ੂਨ ਫੁਹਾਰ ।
ਸੁਣ ਖੜਾਕ ਮਾਤਾ ਜੀ ਨਸੇ,
ਡਿਠਾ ਖ਼ੂਨ ਫੁਹਾਰਾ ਵਸੇ ।
ਲਇ ਸੰਭਾਲ ਝਭ ਮਾਤਾ ਜੀ ਨੇ,
ਹੱਥ ਦੇ ਰਖੇ ਦਾਤਾ ਜੀ ਨੇ ।
ਕਿਰਪਾ ਕਰ ਗੁਰੂ ਕਰਤਾਰ,
ਲਏ ਬਚਾ ਨਾਨਕ ਨਿਰੰਕਾਰ ।
ਧੀਰ ਮਲ ਦੇ ਬੰਦੇ ਨਾਲ,
ਲੁਟਿਆ ਉਹਨਾਂ ਗੁਰੂ ਦਾ ਮਾਲ ।
ਮਖਣ ਜੋ ਦਿਤੀ ਅਰਦਾਸ,
ਹੋਰ ਵੀ ਜੋ ਕੁਝ ਘਰ ਦੀ ਰਾਸ ।
ਲੁਟੀ ਛਡੀ ਵਸਤੂ ਨਾ ਕਾਈ,
ਆਪਣੇ ਡੇਰੇ ਚੁਕ ਪੁਚਾਈ ।
ਕਿਸੇ ਕਿਹਾ ਜਾ ਮਖਣ ਤਾਈਂ,
ਧੀਰ ਮਲ ਨੇ ਲੁਟ ਮਚਾਈ ।
ਆਇਆ ਚਲ ਉਤਾਵਲ ਨਾਲ,
ਆ ਡਿਠਾ ਗੁਰ ਘਰ ਦਾ ਹਾਲ ।
ਮੀਣੇ ਕੁਝ ਨਾ ਕੀਤਾ ਮਾੜ,
ਸਭ ਉਤੇ ਹੱਥ ਕੀਤਾ ਸਾਫ ।
ਮਖਣ ਨਾਲ ਪੰਜ ਸੌ ਜੁਆਨ,
ਸੈਨਕ ਫੌਜੀ ਅਤਿ ਬਲਵਾਨ ।

ਕਰਦਾ ਸਭਨਾ ਨਾਲ ਵਿਚਾਰ,
ਧੀਰ ਮੱਲ ਨੂੰ ਦੇ ਲਲਕਾਰ ।
ਸੀਹੇ ਨੂੰ ਕਹਿਆ ਧੀਰ ਮੱਲ,
ਤੇਰੇ ਜਹੇ ਗੁਆਈ ਭੱਲ ।
ਤਕੜਾ ਹੋ ਮਖਣ ਸ਼ਾਹ ਨਾਲ,
ਲੜ ਕੇ ਬਦਲਾ ਲੈ ਤਤਕਾਲ ।
ਸੀਹੇ ਅਗੋਂ ਕਿਹਾ ਸੁਣਾ ਕੇ,
ਅਜ ਮਤ ਨਾਲ ਹਟਾਓ ਜਾਕੇ ।
ਗ੍ਰੰਥ ਗੁਰੂ ਦਾ ਤੁਹਾਡੇ ਪਾਸ,
ਓਹ ਹੈ ਕਰਾਮਾਤ ਦੀ ਰਾਸ ।
ਕੁਝ ਜੇ ਆਪ ਕਰ ਨਹੀਂ ਸਕਦੇ,
ਅਗੇ ਹੋਣੋਂ ਜਕਦੇ ਝੱਕਦੇ ।
ਤਦ ਜਾਕੇ ਚਰਨੀ ਪੈ ਜਾਵੋ,
ਕੀਤੀ ਭੁੱਲ ਸਭੇ ਬਖ਼ਸ਼ਾਵੋ ।
ਹੁਣ ਬਚਾ ਲਓ ਸਾਡੇ ਤਾਈਂ,
ਨਹੀ ਤੇ ਮਰ ਜਾਈਏ ਬਿਨ ਆਈ ।
ਲੁਕ ਗਿਆ ਸੀਹਾ ਘਰ ਵਿਚਕਾਰ,
ਸਰੀ ਨ ਅਗੋਂ ਕੋਈ ਕਾਰ ।
ਧੀਰ ਮਲ ਦਾ ਲੁਟ ਕੇ ਡੇਰਾ,
ਮਖਣ ਕੀਤਾ ਕੰਮ ਭਲੇਰਾ ।
ਅਪਣੀ ਸਾਰੀ ਵਸਤ ਸਿਵਾਇ,
ਲਿਆ ਰਖੀ ਮੁੜ ਗੁਰੂ ਘਰ ਆਇ ।
ਗ੍ਰੰਥ ਗੁਰੂ ਦਾ ਲੈ ਕੇ ਨਾਲ,
ਮਾਤਾ ਜੀ ਨੂੰ ਦਦਏ ਸੰਭਾਲ ।

ਧੀਰ ਮਲ ਗੁਰੂ ਬਣਨ ਦੇ ਖ਼ਾਤਰ,
ਆਇਆ ਚਲ ਬਕਾਲੇ ਚਾਤੁਰ ।
ਸਗੋਂ ਗੁਰੂ ਗੰਥ ਖੁਹਾਇਆ,
ਅਪਣਾ ਕੀਤਾ ਅਗੋ ਆਇਆ ।
ਬਚਦਾ ਖੁਚਦਾ ਜੋ ਸੀ ਮਾਲ,
ਤੁਰ ਪਿਆ ਲੈ ਕੇ ਅਪਣੇ ਨਾਲ ।
ਹੋ ਸਰਮਿੰਦਾ ਮੂੰਹ-ਹਨੇਰੇ,
ਪੁਟ ਲਏ ਉਸ ਅਪਣੇ ਡੇਰੇ ।
ਵਲ ਕਰਤਾਰ ਪੁਰੇ ਦੇ ਧਾਇਆ,
ਮੂੰਹ ਬਕਾਲੇ ਨਹੀ ਵਿਖਾਇਆ ।
ਏਧਰ ਸਤਿ ਗੁਰ ਸ੍ਰੀ ਕਰਤਾਰ,
ਬੈਠੇ ਜਪਦੇ ਸ੍ਰੀ ਨਿਰੰਕਾਰ ।
ਜੋ ਸੋਢੀ ਸਨ ਹੋਰ ਬਕਾਲੇ,
ਹੌਲੀ ਹੌਲੀ ਪਾ ਗਏ ਚਾਲੇ ।
ਮਿਹਰ ਚੰਦ ਦਾ ਪੁੱਤਰ ਹਰ ਜੀ,
ਪ੍ਰਿਥੀ ਚੰਦ ਦਾ ਪੋਤਰਾ ਗਰਜੀ ।
ਤੁਰ ਪਏ ਸਭੇ ਬਾਰੋ ਬਾਰ,
ਮੰਨ ਗਏ ਮਨ ਅਪਣੀ ਹਾਰ ।
ਸਭ ਦਾ ਮੰਦਾ ਪਿਆ ਵਾਪਾਰ,
ਰਹੇ ਇਕੱਲੇ ਗੁਰ ਕਰਤਾਰ ।
ਵੇਖ ਲੁਟ ਦਾ ਸਾਰਾ ਮਾਲ,
ਮਖਣ ਨੂੰ ਕਹਿਆ ਤਤਕਾਲ ।
ਗੁਰ ਪ੍ਰਤਾਪ ਸੂਰਜ ਵਿਚਕਾਰ,
ਲਿਖਿਆ ਹੈ ਇਹ ਇਉਂ ਨਿਰਧਾਰ ।

ਸੁਨ ਸਤਿਗੁਰ ਕਹਿ ਵਾਕ ਪ੍ਰਮਾਨਾ
ਮਖਣ ਸ਼ਾਹ ਕਹਾਂ ਤੈਂ ਕੀਨਾਂ ।
ਲੋਭ ਕ੍ਰੋਧ ਕੇ ਵਸ ਮੈ ਹੋਈ,
ਅਨਿਕ ਕੁਕਰਮ ਕਰੈ ਤਿਸ ਜੋਈ ।
ਹਮ ਤਿਸ ਸਮਸਰ ਨਹੀਂ ਕਰਨਾ ਚਾਹੈ,
ਜਾਨੇ ਮਹਾਂ ਦੋਸ ਤਿਸ ਆਹੈ ।
ਤੂੰ ਸਤਿਗੁਰ ਕੋ ਸਿਖ ਮਹਾਨ,
ਸਦਗੁਣ ਧਾਰਨ ਕਰ ਮਨ ਪ੍ਰਾਨ ।
ਧੀਰ ਮਲ ਕੀ ਵਸਤੂ ਸਾਰੀ,
ਫੇਰ ਦੇਹੁ ਤਿਸ ਢਿਗ ਛਿਨ ਬਾਰੀ ।
ਹਮ ਕੋ ਜੋ ਤੁਮ ਨੇ ਅਰਪਾਈ,
ਸਭੀ ਦਯੋ ਤਿਸ ਢਿਗ ਪਹੁੰਚਾਈ ।
ਮਖਣ ਸੁਣ ਹੋਇਆ ਪ੍ਰਸੰਨ,
ਸੁਣ ਕੇ ਸ਼ਬਦ ਗੁਰੂ ਦਾ ਕੰਨ ।
ਜੋ ਸੀ ਸਤਿਗੁਰ ਵਿਚ ਵੈਰਾਗ,
ਗਾਵਿਆ ਹੈ ਓਹ ਆਸਾ ਰਾਗ ।

ਬਿਰਥਾ ਕਹਉ ਕਉਨ ਸਿਉ ਮਨ ਕੀ,
ਲੋਭਿ ਗ੍ਰਸਿਓ ਦਸਹੂ ਦਿਸ ਧਾਵਤ, ਆਸਾ ਲਾਗਿਓ ਧਨ ਕੀ ।੧। ਰਹਾਉ
ਸੁਖ ਕੈ ਹੇਤਿ ਬਹੁਤ ਦੁਖ ਪਾਵਤ, ਸੇਵ ਕਰਤ ਜਨ ਜਨ ਕੀ,
ਦੁਆਰਹਿ ਦੁਆਰ ਸੁਆਨ ਜਿਉ ਡੋਲਤ, ਨਹ ਸੁਧ ਰਾਮ ਭਜਨ ਕੀ ।
ਮਾਨਸ ਜਨਮ ਅਕਾਰਥ ਖੋਵਤ, ਲਾਜ ਨਾ ਲੋਕ ਹਸਨ ਕੀ,
ਨਾਨਕ ਹਰਿ ਜਸੁ ਕਿਉ ਨਹੀਂ ਗਾਵਤ, ਕੁਮਤਿ ਬਿਨਾਸੈ ਤਨ ਕੀ ।

ਮਨ ਮੈ ਕਛੁ ਉਦ੍ਵੇਗ ਨਾ ਕੀਜੈ,
ਹੋਇ ਪ੍ਰਸੰਨ ਸਭੀ ਤਿਸ ਦੀਜੈ ।
ਫਿਰ ਤੁਝ ਕੋ ਨੀ ਕੋ ਉਪਦੇਸੈ,
ਲਖਹੁ ਸੁਭਾ ਸੁਭ ਤਜਹੁ ਕਲੇਸੈ ।

(ਗੁਰ ਪ੍ਰਤਾਪ ਸੂਰਜ)

## ੫.

ਇਕ ਦਿਨ ਮਖਣ ਅਰਜ ਗੁਜ਼ਾਰੀ,
ਦੀਨ ਬੰਧੁ ਗੁਰ ਪਰ ਉਪਕਾਰੀ ।
ਮੇਰਾ ਮਨ ਹੈ ਡਾਢਾ ਆਤੁਰ,
ਦਰਸਨ ਸ੍ਰੀ ਅੰਮ੍ਰਿਤਸਰ ਖਾਤੁਰ ।
ਆਗਿਆ ਬਖਸ਼ੋ ਕਿਰਪਾ ਧਾਰ,
ਮੈਂ ਜਾ ਪਰਸਾਂ ਗੁਰ ਦਰਬਾਰ ।
ਅੰਮ੍ਰਿਤਸਰ ਗੁਰ ਤੀਰਥ ਭਾਰਾ,
ਕਰ ਇਸ਼ਨਾਨ ਉਜਲ ਹੋਇ ਕਾਗਾ ।
ਇਕ ਸੀ ਕਊਂ ਉਹ ਹੋ ਗਿਆ ਹੰਸ,
ਕੀੜਾ ਬਦਲਿਆ ਭਿੰਗੀ ਵੰਸ਼ ।
ਹਰਿ ਗੋਬਿੰਦ ਗੁਰ ਸ਼ਾਹ ਨ ਸ਼ਾਹ,
ਛੇਵੇਂ ਗੁਰ ਸੱਚੀ ਪਾਤਸ਼ਾਹ ।
ਮੀਰੀ ਪੀਰੀ ਦਾ ਦਰਬਾਰ,
ਅਕਾਲ ਤਖ਼ਤ ਰਚਿਆ ਸਰਕਾਰ ।
ਮੁਗ਼ਲਾਂ ਨਾਲ ਮੁਕਾਬਲਾ ਕਰ ਕੇ,
ਫਤਹ ਲਈ ਰਣ ਅੰਦਰ ਲੜ ਕੇ ।

ਕੀਤੇ ਸੀ ਚੰਦ ਉਨ੍ਹਾਂ ਦੇ ਖੱਟੇ,
ਛਡ ਮੈਦਾਨ ਮੁਗ਼ਲ ਉਠ ਨਠੇ ।
ਬਾਬੇ ਦਾ ਰਚਿਆ ਦਰਬਾਰ,
ਕਰਕੇ ਮੁਗ਼ਲ ਨਾਲ ਤਕਰਾਰ ।
ਦਰਸਨ ਪਰਸਾਂ ਜਾਇ ਸਥਾਨ,
ਹੋਵੇ ਸਫਲਾ ਜਨਮ ਮਹਾਨ ।
ਆਗਿਆ ਬਖ਼ਸ਼ੋ ਕਿਰਪਾ ਧਾਰ,
ਮੈਂ ਜਾ ਪਰਸਾਂ ਗੁਰੂ ਦੁਆਰ ।



੧ ਮਖਣ ਨੇ ਅਰਜ਼ ਗੁਜ਼ਾਰੀ ਦੀਨਾ ਨਾਥ ਗੁਰਿ,
ਮੇਰੀ ਰੀਝ ਅੰਮ੍ਰਿਤਸਰ ਕਰਨ ਦੀਦਾਰ ਦੀ ।
ਦਿਲ ਚਾਹੇ ਸਰ ਵਿਚ ਟੁਭੀ ਮਾਰਾਂ ਗੋਤੇ ਲਾਵਾਂ,
ਸਧਰ ਨ ਰਹਿ ਜਾਏ ਅਧੂਰੀ ਅੰਤਮ ਵਾਰ ਦੀ ।
ਹਬੀਂ ਆਇਆ ਸਮਾਂ ਗਲੀਂ ਕਬੀਂ ਨ ਨਿਕਲ ਜਾਇ,
ਲੜ ਰਹੀ ਦੇਹ ਰੋਗਾਂ ਨਾਲ ਜਾਵੇ ਹਾਰਦੀ ।
ਹੋ ਰਹੀ ਅਵੇਰ ਕਾਫੀ ਦੇਰ ਮੈਨੂੰ ਆਇ ਨੂੰ ਵੀ,
ਆਗਿਆ ਲੈ ਜਾਵਾਂ ਸਾਰ ਲਵਾਂ ਕੰਮ ਕਾਰ ਦੀ ।

੨ ਸੁਣ ਕੇ ਵਿਗਸ ਕਿਹਾ ਨੌਵੇਂ ਗੁਰ ਦੀਨਾ ਨਾਥ,
ਸਾਡੀ ਵੀ ਤੇ ਚਾਹ ਹੈ ਅੰਮ੍ਰਿਤਸਰ ਜਾਣ ਦੀ ।
ਪਿਤਾ ਗੁਰੂਦੇਵ ਦੇ ਤਖਤ ਨੂੰ ਪਰਸ ਆਈਏ,
ਅੰਮ੍ਰਿਤ ਸਰੋਵਰ ਦੇ ਵਿਚ ਗੋਤੇ ਲਾਣ ਦੀ ।
ਚਾਹ ਹੈ ਚਿਰਾਕੀ ਦੀਦ ਦੀਦ ਵਾਂਗ ਕਰ ਲਈਏ,
ਪ੍ਰੀਤਮ ਪਿਆਰੇ ਵਾਲੀ ਗਲੀ ਫੇਰਾ ਪਾਨ ਦੀ ।

ਮਖਣਾ ਤਿਆਗੀ ਕਰ ਅਸੀਂ ਵੀ ਤੇ ਚਲਦੇ ਹਾਂ,
ਫ਼ਰ ਨਹੀਂ ਆਸ ਹੈ ਅਜਿਹਾ ਸਮਾਂ ਆਣ ਦੀ ।

੩ ਤੁਰ ਪਏ ਗੁਰੂ ਜੀ ਵਿਹੀਰ ਸਾਰਾ ਨਾਲ ਲੈ ਕੇ,
ਧੁੰਮ ਪਈ ਆ ਰਹੇ ਨੇ ਨਾਵੇਂ ਪਾਤਸ਼ਾਹ ਜੇ ।
ਸੁਣ ਕੇ ਪੁਜਾਰੇ ਦੁਖਾਰੇ ਹੋਏ ਅਤੀ ਭਾਰੇ,
ਬੰਦ ਕਰੇ ਦੁਆਰੇ ਬੂਹੇ ਮਾਰੇ ਸੁਕੇ ਸਾਹ ਜੇ ।
ਆ ਕੇ ਗਏ ਥੰਨ ਜੋ ਉਠਾਇਆ ਨਾ ਉਠਣ ਲਗੇ,
ਲਾਈਏ ਭਾਵੇਂ ਜ਼ੋਰ ਹੋਰ ਚਲਣੀ ਨ ਵਾਹ ਜੇ ।
ਚੰਗਾ ਏਹੀ ਆਣ ਮੁੜ ਜਾਣ ਬੂਹੇ ਬੰਦ ਵੇਖ,
ਆਣ ਭਾਵੇਂ ਜਾਣ ਸਾਨੂੰ ਨਹੀਂ ਪਰਵਾਹ ਜੇ ।

੪ ਬੂਹੇ ਕਰ ਬੰਦ ਦੌੜ ਗਏ ਸੀ ਚਾਨਣ ਚੋੜ,
ਅੰਦਰ ਨਾ ਜਾਣ ਦਿਤਾ ਨਾਵੀਂ ਸਰਕਾਰ ਨੂੰ ।
ਆਪ ਤਨ ਮਾਲਕ ਉਹ ਬਾਰ ਅਗੇ ਬੈਠੇ ਰਹੇ,
ਸ਼ਾਂਤੀ ਨਾਲ ਵੇਖਦੇ ਕਰਿੰਦਿਆਂ ਦੀ ਕਾਰ ਨੂੰ ।
ਪ੍ਰਿਥੀਏ ਦਾ ਪੋਤਰਾ ਸੀ ਕਾਬਜ਼ ਹਰੀ ਜੋ ਏਥੇ,
ਗੁਰੂ ਅਖਵਾਏ ਸਾਂਭੀ ਬੈਠਾ ਦਰਬਾਰ ਨੂੰ ।
ਰਾਖਾ ਸੀ ਮਾਲਕ ਬਣ ਬੈਠਾ ਬਿਲਾਂ ਦੁਧ ਰਾਖਾ,
'ਜੀ ਆਇਆਂ' ਕਿਹਾ ਨਾ ਗੁਲਾਮਾਂ ਸਰਦਾਰ ਨੂੰ ।

੫ ਪਤਾ ਨਹੀਂ ਵਰਤਿਆ ਕੀ ਭਾਣਾ ਏਥੇ ਸਿਖਾਂ ਉਤੇ,
ਕਰਨ ਦੀਦਾਰ ਸਤਿਕਾਰ ਲਈ ਆਏ ਨਾ ।
ਰੱਬ ਨੂੰ ਜੀ ਭਾਇਆ ਉਸ ਪਾ ਦਿਤੀ ਅਜੇਹੀ ਮਾਯਾ,
ਗੁਰੂ ਦੀ ਸਰਨ ਵਿਚ ਸਿਖ ਚਲ ਆਏ ਨਾ ।
ਰਾਗੀ ਵੀ ਰਬਾਬੀ ਡਰੇ, ਲੁਕੇ ਘਰੀਂ ਵੜੇ ਰਹੇ,
ਆਣ ਕੇ ਹਜ਼ੂਰ ਓਨਾਂ ਸਬਦ ਅਲਾਏ ਨਾ

ਮਖਣ ਨੇ ਕਿਹਾ ਦੇਵੋ ਹੁਕਮ ਮੈਂ ਤਾਲੇ ਤੋੜਾਂ,
ਦੇਵਤੇ ਪਿਆਰ ਦੇ ਨੂੰ ਇਹ ਵੀ ਗਲ ਭਾਏ ਨਾ ।

੬ ਸਾਂਤੀ ਨਾਲ ਕਿਹਾ ਗੁਰੂ ਮਖਣ ਨੂੰ ਬੀਬਾ ਸੁਣ,
ਗੁਰ ਦਰਬਾਰ ਆਣ ਤਾਕਿਤ ਵਖਾਈਏ ਨਾ ।
ਜਿਵੇਂ ਯਾਰ ਰਖੇ ਤਿਵੇਂ ਰਾਜੀ ਰਹੀਏ ਰਜ਼ਾ ਵਿਚ,
ਚੰਗੀ ਮੰਦੀ ਗੱਲ ਵਿਚ ਦਿਲ ਦੇ ਵਸਾਈਏ ਨਾ ?
ਛਡ ਦੇਈਏ ਮਾਣ ਤਾਨ ਹਾਣ ਲਾਭ ਸੋਚੀਏ ਨਾ,
ਇਜ਼ਤ ਬੇਇਜ਼ਤੀ ਦਾ ਡਰ ਹੌਂਵੇ ਆਈਏ ਨਾ ।
ਵਸ ਨਹੀਂ ਏਨਾਂ ਦੇ ਮਨਾਖੇ ਇਹ ਅਖੀਆਂ ਤੋਂ,
ਲਗਦਾ ਹੈ ਪਾਪ ਜੇ ਅੰਨ੍ਹੇ ਨੂੰ ਰਾਹੇ ਪਾਈਏ ਨਾ ।
ਆਏ ਦਰਬਾਰ ਵਿਚ ਦਰਸ ਦੀਦਾਰ ਲਈ,
ਆਏ ਗੁਰੂ ਘਰ ਵਿਚ ਤਾਕਿਤ ਵਿਖਾਣ ਨਾ ।
ਯਾਰ ਦੀ ਰਜ਼ਾ ਵਿਚ ਰਾਜ਼ੀ ਹਾਂ ਉਹ ਜਿਵੇਂ ਰਖੇ,
ਡਰਦੇ ਨਾ ਅਸੀਂ ਆਏ ਹੋਰਾਂ ਨੂੰ ਡਰਾਨ ਨਾ ।
ਇਜ਼ਤ ਬੇਇਜ਼ਤੀ ਨਾ ਸਾਡੀ ਕੋਈ ਕਰ ਸਕੇ,
ਸਾਡੇ ਦਿਲ ਵਿਚ ਹੈ ਵੱਡਪਨ ਦਾ ਮਾਨ ਨਾ ।
ਯਾਰ ਦੀ ਗਲੀ ਦੀ ਧੂੜ ਮਲੀ ਗਈ ਮਥੇ ਦੇ ਉਤੇ,
ਏਸ ਤੋਂ ਵਧੇਰੀ ਕੋਈ ਹੋਰ ਉਚੀ ਸ਼ਾਨ ਨਾ ।

੭ ਸੁਧਾਸਰੋਂ ਤੁਰ ਵਲੇ ਪਿੰਡ ਵਿਚ ਜਾ ਬੈਠੇ,
ਹੁਮ ਹੁਮਾ ਗੁਰਸਿਖ ਦੀਦਾਰ ਲਈ ਆਏ ਸੀ ।
ਫਿਰ ਪਤਾ ਲਗਾ ਅੰਮ੍ਰਿਤਸਰ ਦੇ ਨਿਵਾਸੀਆਂ ਨੂੰ,
ਯਾਦ ਕਰਤੂਤ ਕੌਰ ਪਿਛੋਂ ਪਛੋਤਾਏ ਸੀ ।
ਡਰ ਗਏ ਮੀਣੇ ਹੀਣੇ ਦਿਲੋਂ ਜੋ ਵਡੇ ਕਮੀਨੇ,
ਜਿਨ੍ਹਾਂ ਨੌਵੇਂ ਗੁਰੂ ਦੇ ਦੀਦਾਰ ਨਹੀਂ ਭਾਏ ਸੀ ।

ਕਰਨ ਦੀਦਾਰ ਦਿਤਾ ਨਹੀਂ ਸਤਿਕਾਰ ਕੀਤਾ,
ਸਗੋਂ ਦਰਬਾਰ ਬੰਦ ਕਰ ਤਾਲੇ ਲਾਏ ਸੀ ।
੯ ਵੇਰਕੇ ਵੱਲ੍ਹੇ ਦੇ ਵੱਲੇ ਲੋਕੀ ਉਠ ਨਸ ਚਲੇ,
ਹਲੇ ਦਿਲ ਖਲੇ ਨਾ ਮਹੱਲੇ ਦੀਆਂ ਮਾਈਆਂ ।
ਲੈ ਪ੍ਰਸਾਦਿ ਭੇਟਾ ਪੂਜਾ ਤੇ ਰਸਤ ਆਦਿ,
ਇਕ ਨਾਲੋਂ ਦੂਸਰੀ ਵਹੀਰਾਂ ਅਗੇ ਪਾਈਆਂ ।
ਚੜ੍ਹ ਗਿਆ ਸਾਹ ਸੁਝੇ ਰਾਹ ਨਾ ਕੁਰਾਹ ਕੁਝ,
ਹਫਦੀਆਂ ਨਸਦੀਆਂ ਵੱਲੇ ਦੇ ਵਲੋਂ ਧਾਈਆਂ ।
ਚਰਨੀ ਨਿਵਾ ਕੇ ਸਿਰ ਕੀਤੀ ਸੀ ਅਰਜ ਫਿਰ,
ਅਸੀਂ ਗੁਰਦੇਵ ਸਦਾ ਭੁਲਦੀਆਂ ਹੀ ਆਈਆਂ ।
੧੦ ਬਖਸ਼ਿਸ਼ ਬਿਰਦ ਤੁਹਾਡਾ ਸਚੇ ਪਾਤਸ਼ਾਹ,
ਭੁਲਦਾ ਹੈ ਬੰਦਾ ਆਇਆ ਸਦਾ ਕਾਲ ਆਦਿ ਤੋਂ ।
ਤੁਸੀਂ ਨ ਚਿਤਾਰਿਆ ਉਬਾਰਿਆ ਭੁਲੇ ਨੂੰ ਸਦਾ,
ਸਾਡੇ ਦਿਲ ਮਾਣ ਹੈ ਤੁਹਾਡੀ ਮਰਯਾਦ ਤੋਂ ।
ਇਸੇ ਨਾਲ ਹੌਸਲੇ ਹਜ਼ੂਰ ਅਸੀਂ ਚਲ ਆਈਆਂ,
ਬਖਸ਼ਿਸ਼ ਲੈ ਖਾਲੀ ਨਹੀਂ ਜਾਣਾ ਪਰਸਾਦ ਤੋਂ ।
ਤੁਹਾਡਾ ਦਰ ਉਚਾ ਸੁਚਾ ਸਾਰੇ ਬ੍ਰਹਿਮੰਡ ਨਾਲੋਂ,
ਨਿਵ ਨਹੀਂ ਸਕਦਾ ਮਹੇਸ਼ ਬ੍ਰਹਮਾਦ ਤੋਂ ।
੧੧ ਆਓ ਮਾਊਂ ਭੈਣੋਂ ਪੁਤ੍ਰੀਓ ਕੀ ਗੱਲ ਹੈ ਵੇ,
ਕਿਸ ਗਲੇ ਤੁਸੀਂ ਹੋ ਵੱਲੇ ਦੇ ਵਲੇ ਆਈਆਂ ।
ਭੇਟਾ ਧਰ ਅਗੇ ਹਥ ਜੋੜ ਕੇ ਅਰਜ਼ ਕੀਤੀ,
ਅਸੀਂ ਗੁਰਦੇਵ ਬਖਸਾਨ ਲਈ ਆਈਆਂ ।
ਅੰਮ੍ਰਿਤਸਰੀਏ ਅੰਦਰ ਸੜੀਏ ਹੋ ਗਏ ਨੇ,
ਮਾਈਆਂ ਨੇ ਇਹ ਸਚੇ ਰਬ ਨੇ ਰਜ਼ਾਈਆਂ ।

ਓਧਰ ਮਖਣ ਸ਼ਾਹ ਕਲੇ ਦਰਬਾਰਿ ਜਾਇ,
ਕਰ ਇਸ਼ਨਾਨ ਭੇਟਾ ਮੋਹਰਾਂ ਚੜ੍ਹਾਈਆਂ ।
੧੨ ਦਿਤੇ ਜਾ ਪੁਜਾਰੇ ਸਿਰੋਪਾ ਦਸਤਾਰੇ ਓਸ,
ਕਿਹਾ ਤਦ ਝਲਿਓ ਵਡੀ ਕੀ ਭੈੜੀ ਬਾਣ ਹੈ ।
ਨੌਵੇਂ ਗੁਰੂ ਉਹ ਨੇ ਸਪੁਤ੍ਰ ਛੇਵੇਂ ਗੁਰੂ ਜੀ ਦੇ,
ਮੀਰੀ ਪੀਰੀ ਵਾਲੀ ਓਨਾਂ ਕੋਲ ਕਿਰਪਾਨ ਹੈ ?
ਓਨਾਂ ਨੂੰ ਦੀਦਾਰ ਲਈ ਅੰਦਰ ਨਾ ਜਾਣ ਦਿਤਾ,
ਜਿਨ੍ਹਾਂ ਦੇ ਵੱਡਕਿਆਂ ਦਾ ਤੀਰਥ ਸ਼ਥਾਨ ਹੈ ।
ਕਰ ਸਕੋ ਓਨਾਂ ਦਾ ਮੁਕਾਬਲਾ ਕੀ ਦਸੋ ਤੁਸੀਂ,
ਜਿਨ੍ਹਾਂ ਦੇ ਹਜ਼ੂਰ ਪੰਜ ਸੌ ਸੈਨਕ ਜੁਆਨ ਹੈ ।
੧੩ ਆਣ ਪਏ ਪੈਰੀਂ ਸਾਰੇ ਵਲੇ ਹੀ ਕਵੱਲੇ ਉਹ,
ਝਲੇ ਜੋ ਪੁਜਾਰੀ ਦਰਬਾਰ ਸਾਹਿਬ ਵਾਲੇ ਸੀ ।
ਚਾਬੀਆਂ ਸੀ ਸੁਟ ਪਾਈਆਂ ਚਰਨਾਂ ਦੇ ਵਿਚ ਜਾ ਕੇ,
ਜਿਨ੍ਹਾਂ ਨਾਲ ਮਾਰੇ ਸਾਰੇ ਬੂਹਿਆਂ ਨੂੰ ਤਾਲੇ ਸੀ ।
ਦਾਸ ਜਾਣ ਮਾਫ ਕਰ ਦੇਵੋ ਡਿਗੇ ਦਰ ਆਣ,
ਕਾਲਖ ਲਗਾ ਕੇ ਅਸੀਂ ਕੀਤੇ ਮੂੰਹ ਕਾਲੇ ਸੀ ।
ਸ੍ਰੀ ਗੁਰਦੇਵ ਜੀ ਨੇ ਬਖਸ਼ਿਸ਼ ਕਰ ਕੇ ਤੇ,
ਆਪਣੀ ਉਦਾਰਤਾ ਦੇ ਜੌਹਰ ਵਿਖਾਲੇ ਸੀ ।

## ੬.

ਵੱਲੇ ਤੋਂ ਗੁਰੂ ਜੀ ਗਏ ਹੋਰ ਨਾ ਕਿਸੇ ਦੇ ਵਲੇ,
ਡੇਰਾ ਪਾ ਕੇ ਚਲੇ ਹਲੇ ਖਲੋ ਆ ਬਕਾਲੇ ਜੇ ।
ਸ੍ਰੀ ਮਾਤ ਨਾਨਕੀ ਨੂੰ ਕਿਹਾ ਜਾ ਅਚਾਨਕੀ ਸੀ,
ਨਾਨਕੀ ਨਹੀਂ ਰਹਿਣਾ ਹੁਣ ਏਥੋਂ ਪਾਣੇ ਚਾਲੇ ਜੇ ।

ਸੌਢੀ ਫਿਟ ਮਿਟੇ ਨਾ ਇਹ ਟਿਕੇ ਨੇ ਸ਼ਰਾਰਤਾਂ ਤੋਂ,
ਭਾਵੇਂ ਜਰੇ ਜਾਂਦੇ ਨਹੀਂ ਏਨਾਂ ਦੇ ਕੁਚਾਲੇ ਜੇ।
ਦੇਸ ਛਡ ਏਸ ਪ੍ਰਦੇਸ਼ 'ਚ ਵਿਸ਼ੇਸ਼ ਸ਼ੇਸ਼,
ਵਸਣ ਰਸਣ ਲਈ ਅਸੀਂ ਹਾਂ ਉਤਾਲੇ ਜੇ!
ਛਡ ਬਕਾਲਾ ਜਾ ਰਹੇ ਸਤਿਗੁਰ ਦੀਨ ਦਿਆਲ,
ਮਖਣ ਸੇਵਾ ਵਿਚ ਸੀ ਪੰਜ ਸਉ ਸੈਨਕ ਨਾਲ।
ਲੋਕੀ ਸੁਣ ਕੇ ਸ਼ਹਿਰ ਦੇ, ਲਗੇ ਤਰਲੇ ਪਾਣ,
ਏਥੋਂ ਸ੍ਰੀ ਗੁਰਦੇਵ ਨੂੰ ਅਸੀਂ ਨ ਦੇਈਏ ਜਾਣ।
ਸਾਨੂੰ ਛਡ ਕੇ ਜਾ ਰਹੇ, ਦਸੋ ਕਿਹੜਾ ਕਸੂਰ,
ਕਰਦੇ ਹਾਂ ਹਥ ਜੋੜ ਕੇ, ਰਹਿਣ ਲਈ ਮਜਬੂਰ।
ਹੁਕਮ ਹੋਇ ਜੋ ਮੰਨੀਏ, ਅਸੀਂ ਆਪ ਦੇ ਦਾਸ,
ਬਖਸ਼ਿਸ਼ ਸਭ ਹਜ਼ੂਰ ਦੀ ਜੋ ਕੁਝ ਸਾਡੇ ਪਾਸ।
ਦਸੋ ਉਹ ਲਿਆਈਏ, ਜਿਸ ਗਲ ਦੀ ਹੈ ਥੋੜ,
ਹਥੀਂ ਬਧੀ ਕਰਾਂਗੇ, ਜੋ ਵੀ ਹੋਊ ਲੋੜ।
ਪਰ! ਨਾ ਏਥੋਂ ਆਪ ਨੂੰ ਅਸੀਂ ਦੇਵੀਏ ਜਾਣ,
ਸਰਵੰਸ ਸਭ ਕਰ ਦਿਆਂਗੇ, ਚਰਨਾਂ ਤੋਂ ਕੁਰਬਾਨ!
ਮਾਲਕ ਮੀਰੀ ਪੀਰੀ ਦੇ, ਸਤਿਗੁਰ ਹਰਿ ਗੋਬਿੰਦ,
ਦੀਨ ਦੁਨੀ ਦੇ ਪਾਤਸ਼ਾਹ, ਸਾਹਿਬ ਸਦ ਬਖਸ਼ਿੰਦ।
ਅਰਧੰਗੀ ਹੈ ਉਨ੍ਹਾਂ ਦੀ, ਸਾਡੀ ਨਾਨਕੀ ਭੈਣ,
ਸਾਡੇ ਜੇਹੇ ਭਾਗ ਨਾ, ਜਣੀ ਖਣੀ ਦੇ ਹੈਣ।
ਆਪ ਸ੍ਰੀ ਗੁਰਦੇਵ ਜੀ, ਸਾਡੇ ਦੋਹਤ੍ਰ ਮਾਨ,
ਦਸੋ ਜੀ ਕਿਉਂ ਆਪ ਨੂੰ ਅਸੀਂ ਦੇਵੀਏ ਜਾਣ?
ਇਹ ਸੁਣ ਕੇ ਸ੍ਰੀ ਸਤਿਗੁਰੂ, ਸਭ ਨੂੰ ਦਿਤੀ ਧੀਰ,
ਕਹਿਆ ਨੌਵੇਂ ਪਾਤਸ਼ਾਹ, "ਬਾਬਾ ਜ਼ਾਹਰ ਪੀਰ।"

''ਪ੍ਰੀਤਮ ਜਾਨ ਲੇਹੁ ਮਨ ਮਾਹੀ ।।
ਅਪਨੇ ਸੁਖ ਸਿਉ ਹੀ ਜਗ ਫਾਧਿਓ ਕੋ ਕਾਹੂ ਕੋ ਨਾਹੀ ॥
ਸੁਖ ਮਹਿ ਆਨਿ ਬਹੁਤਿ ਮਿਲਿ ਬੈਠਤ ਰਹਿਤ ਚਹੂੰ ਦਿਸਿ ਘੇਰੈ ॥
ਬਿਪਤਿ ਪਰੀ ਸਭ ਹੀ ਸੰਗੁ ਛਾਡਤ ਕੋਊ ਨਾ ਆਵਤਿ ਨੇਰੈ ॥
ਘਰ ਕੀ ਨਾਰਿ ਬਹੁਤਿ ਹਿਤੁ ਜਾਂ ਸਿਉ ਸਦਾ ਰਹਿਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਇਆਂ ਪ੍ਰੇਤ ਪ੍ਰੇਤ ਕਰ ਭਾਗੀ ॥
ਇਹ ਬਿਧਿ ਕੋ ਬਿਉਹਾਰ ਬਨਿਓ ਹੈ ਜਾਂ ਸਿਉ ਨੇਹੁ ਲਗਾਇਓ ॥
ਅੰਤਿ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮ ਨ ਆਇਓ ।''

ਤੁਰ ਪਏ ਸ੍ਰੀ ਸਤਿਗੁਰੂ ਜੋਂਦੇ ਇਹ ਉਪਦੇਸ਼,
ਬਿਆਸਾ ਕੰਢੇ ਪੁਜ ਕੇ ਕੀਤੀ ਨਜ਼ਰ ਵਿਸ਼ੇਸ਼ ।
ਸਿਰ ਉਤੇ ਇਕ ਸਿੱਖ ਦੇ, ਬੀੜ ਗੁਰੂ ਦਰਬਾਰ,
ਵਿਗਸ ਕਿਹਾ ਸ੍ਰੀ ਗੁਰੂ ਜੀ, ਕਰਨਹਾਰ ਦਾਤਾਰ ।
ਇਹ ਵਾਪਸ ਕਿਉਂ ਨਾ ਕਰੋ, ਜਦ ਸੀ ਮੋੜਿਆ ਮਾਲ,
ਹੋਵੇ ਵਾਰਿਸ ਧੀਰ ਮਲ, ਉਸ ਨੂੰ ਦਿਉ ਸੰਭਾਲ ।
ਬੇੜੀ ਦੇ ਵਿਚ ਬੈਠ ਗੁਰ, ਕਰ ਕੇ ਸਦ ਜੋ ਹਾਰ,
ਡੂੰਘੇ ਪਾਣੀ ਵਿਚ ਜਾ, ਬੀੜ ਨੇ ਦੇਂਦੇ ਤਾਰ ।
ਰਸਤੇ ਦੇ ਵਿਚ ਆਇਆ, ਜਾਂ ਕਰਤਾਰ ਪੁਰ ਵਾਸ,
ਹੈਨ ਸੁਨੇਹਾ ਭੇਜਦੇ, ਕਰ ਲੈਣਾ ਵਿਸ਼ਵਾਸ ।
ਬੀੜ ਅਮਾਨਤ ਰਖ ਅਸੀ, ਆਏ ਕੋਲ ਬਿਆਸ,
ਧੀਰ ਮਲ ਜੀ ਜਾ ਲਵੇ, ਹੋਣਾ ਨਹੀਂ ਨਿਰਾਸ ।
ਜਲ ਨਾ ਡੋਬੇ ਓਸ ਨੂੰ, ਅਗਨ ਸਕੇ ਨਾ ਜਾਲ,
ਪਰਲੋ ਨਾਸ ਨਾ ਕਰ ਸਕੇ, ਲਖਾਂ ਆਉਣ ਭੁਚਾਲ ।
ਬੀੜ ਬਿਆਸੋਂ ਜਾ ਲਵੇ, ਉਸ ਦੇ ਕੋਲ ਅਡੋਲ,
ਧੀਰਜ ਨਾਲ ਸੰਭਾਲਣੀ, ਦਿਲੋਂ ਨਾ ਜਾਣਾ ਡੋਲ ।

ਦੇਸ਼ ਦੁਆਬਾ ਤਾਰਦੇ, ਨਵੇਂ ਸ਼ਹਿਰ ਦੇ ਪਾਸ,
ਦੁਰਗਾਪੁਰ ਇਕ ਪਿੰਡ ਵਿਚ, ਕੀਤਾ ਪ੍ਰਭੂ ਨਿਵਾਸ।
ਸੰਮਤ ਸਤਰਾਂ ਸੋ ਵੀਹ, ਦੋ ਅੰਗ ਉਪਰ ਹੋਰ,
ਕੀਰਤਪੁਰ ਜਾ ਪੁਜਦੇ, ਸੰਗਤਾਂ ਦੇ ਸਿਰਮੌਰ।
ਮਾਲਵੇ ਦੀਆਂ ਸੰਗਤਾਂ, ਦੁਆਬਾ ਮੈਨ ਦੁਆਬ,
ਕਾਬਲ ਅਤੇ ਕੰਧਾਰ ਰਲ, ਸਾਰਾ ਦੇਸ਼ ਪੰਜਾਬ।
ਕੀਰਤਪੁਰ ਵਿਚ ਹੋ ਗਈ, ਬਹੁਤ ਵਡੀ ਭਰਮਾਰ,
ਮਾਤਾ ਜੀ ਹਰਿ ਕ੍ਰਿਸ਼ਨ ਦੇ, ਕ੍ਰਿਸ਼ਨ ਕੌਰ ਬਲਿਹਾਰ।
ਭਰਾਤਾ ਸ੍ਰੀ ਗੁਰੂ ਦੇਵ ਦੇ, ਸੂਰਜ ਮੱਲ ਜੀ ਆਦਿ,
ਲਗ ਪਏ ਉਹ ਵੀ, ਸ੍ਰੀ ਗੁਰੂ ਨਾਲ ਵਿਵਾਦ।
ਤਿਆਗ ਮੱਲ ਜਾਂ ਤੇਗ ਮੱਲ, ਇਹ ਪਹਿਲੋਂ ਸੀ ਨਾਮ,
ਕ੍ਰਿਸ਼ਨ ਕੌਰ ਸ੍ਰੀ ਮਾਤ ਜੀ, ਕਰਨ ਭੇਟ ਕਿਰਪਾਨ।
ਇਹ ਕਿਰਪਾਨ ਸੀ ਪਹਿਨਦੇ, ਜਿਸ ਨੂੰ ਹਰਿ ਗੋਬਿੰਦ,
ਛੇਵੇਂ ਨਾਨਕ ਪਾਤਸ਼ਾਹ, ਸੂਰਬੀਰ ਬਖਸ਼ਿੰਦ।
ਗੁਰਿਆਈ ਦੇ ਨਾਲ ਹੁਣ, ਮਿਲ ਗਈ ਉਹ ਕਿਰਪਾਨ,
ਤੇਗ਼ ਬਹਾਦਰ ਹੋ ਗਿਆ, ਉਘਾ ਨਾਮ ਜਹਾਨ।
ਏਥੇ ਵੀ ਨਾ ਟਲਦੇ, ਸੋਢੀ ਜੋ ਸਨ ਸ਼ਰੀਕ,
ਗਲ ਗਲ ਦੇ ਵਿਚ ਉਹ ਸਭੇ, ਲਗੇ ਲਾਵਣ ਲੀਕ।
ਸ੍ਰੀ ਗੁਰੂ ਜੀ ਪਰਿਵਾਰ ਦੇ, ਨਾਲ ਕਰਨ ਵੀਚਾਰ,
ਅਸੀਂ ਆਪਣਾ ਵਖਰਾ, ਕਰੀਏ ਨਗਰ ਤਿਆਰ।
ਵੇਖੋ ਕੋਈ ਟੁਕੜਾ, ਚੰਗਾ ਜਿਹਾ ਸਥਾਨ,
ਗਡੀਏ ਜਿਥੇ ਅਸੀਂ ਜਾ, ਉੱਚਾ ਧਰਮ ਨਿਸ਼ਾਨ।

———

੭.

ਭਰਾਤਾ ਗੁਜਰੀ ਮਾਤ ਦੇ, ਕ੍ਰਿਪਾਲ ਚੰਦ ਸਨ ਨਾਲ,
ਮਾਖਣ ਸ਼ਾਹ ਵੀ ਦਰਸ ਕਰ, ਹੋਇਆ ਮਨੋ ਨਿਹਾਲ।
ਸਭ ਨੂੰ ਸਦਕੇ ਗੁਰੂ ਜੀ, ਲਗੇ ਕਰਨ ਸਲਾਹ,
ਓਨਾਂ ਨੂੰ ਸੀ ਦਸਿਆ, ਸਾਡੀ ਮਰਜ਼ੀ ਆਹ।
ਐਵੇਂ ਸੱਦੀ ਕਲਪਦੇ, ਮੋਢੀ ਸੂਰਜ ਮੱਲ,
ਨਹੀਂ ਪਚਾ ਉਹ ਸਕਦੇ, ਇਹ ਮੂਰਤ ਦੀ ਭੁੱਲ।
ਖਾਦੀਏ ਖਰਚੀਏ ਸਭੋ ਕੁਝ ਅਸੀਂ ਆਪਣਾ ਮਾਲ,
ਗੁਰੂ ਨਾਨਕ ਨਿਰੰਕਾਰ ਹੈ, ਸਾਡਾ ਖੁਦ ਰਖਵਾਲ।
ਫਿਰ ਵੀ ਵੇਖਣ ਹੰਘਦੇ ਕਰਨ ਪਏ ਤਕਰਾਰ,
ਚੰਗਾ ਜਿਹਾ ਸਥਾਨ ਵੇਖ, ਲਈਏ ਨਗਰ ਉਸਾਰ।
ਕਹਿਲੂਰ ਦੇ ਰਾਜ ਵਿਚ ਮਾਖਾ ਦਿਉ ਹੈ ਨਾਮ,
ਰਹਿੰਦਾ ਥੌੜੀ ਵਿਥ ਤੇ, ਮਾਖੋਵਾਲ ਗਰਾਮ।
ਉਹ ਹੈ ਮਾਲਿਕ ਪਿੰਡ ਦਾ, ਪਰ ਵਾਹਰੋ ਦੀ ਛਿਟ,
ਵਡਿਆਂ ਵਡਿਆਂ ਤਾਈਂ ਉਹ, ਢਾਹ ਕੇ ਲੈਂਦਾ ਸਿਟ।
ਸਿਖ ਬਣਾਇਆ ਓਸ ਨੂੰ, ਦੂਰ ਕੀਤਾ ਹੰਕਾਰ,
ਜਪਦਾ ਸੀ ਉਹ ਰਾਤ ਦਿਨ, ਹੁਣ "ਨਾਨਕ ਨਿਰੰਕਾਰ।"
ਮਨ ਵਿਚ ਧੀਰਜ ਆ ਗਈ, ਮਿਟ ਗਈ ਅਕਲ ਕਾਨ,
ਪਟਾ ਦੇ ਦਿਤਾ ਪਿੰਡ ਦਾ, ਹੋ ਉਸ ਨਿਰ ਅਭਿਮਾਨ।
ਵਿਸਵੇਦਾਰੀ ਪਿੰਡ ਦੀ, ਲਈ ਖਰੀਦ ਤਮਾਮ,
ਵਸਣ ਲੱਗੀ ਆ ਗਏ, ਸੁਣ ਸਤਿਗੁਰੂ ਦਾ ਨਾਮ।
ਸਤਰਾਂ ਬਾਈ ਬਿਕ੍ਰਮੀ ਸੀ, ਇਕੀ ਦਿਨ ਹਾੜ,
ਆਨੰਦ ਪੁਰੀ ਵਸਾਇ ਕੇ, ਮੇਟੀ ਸਭ ਰਿਹਾੜ।

ਕੰਢੇ ਤੇ ਸਤਿਲੁਜ ਦੇ ਕੁਦਰਤ ਸੁਹਜ ਪਸਾਰ,
ਹੋਰ ਨਿਖਾਰੀ ਸੰਭਰੀ ਇਹ ਪਰਬਤ ਦੀ ਧਾਰ ।
ਮੰਦਰ ਨੈਣਾਂ ਦੇਵੀ ਦਾ ਚੋਟੀ ਤੇ ਪ੍ਰਸਿਧ,
ਹੈ ਖਲੋਤਾ ਅਜ ਤੀਕ ਕਿਰਪਾ ਗੁਰੂ ਅਬਿੱਧ ।
ਮਾਖੋਵਾਲ ਤੋਂ ਜਾ ਰਿਹਾ, ਰਾਹ ਨੈਣਾਂ ਦਰਬਾਰ,
ਓਸ ਰਾਹ ਬਿਨ ਅਜ ਵੀ, ਦੂਜਾ ਨਹੀਂ ਦੁਆਰ ।
ਹਿੰਦੂ ਸਾਰੇ ਦੇਸ਼ ਦੇ ਯਾਤ੍ਰਾ ਦੇ ਲਈ ਆਣ,
ਬਿਨ ਯਾਤ੍ਰੀ ਕਰ ਲਏ ਦਏ ਨਾ ਮਾਖਾ ਜਾਣ ।
ਡਰਦੇ ਕੰਬਦੇ ਯਾਤ੍ਰੀ, ਮੂੰਹੋਂ ਨ ਸਕਦੇ ਬੋਲ,
ਜੋ ਮੰਗਦਾ ਦੇ ਛਡਦੇ, ਲੈਂਦਾ ਲੁਟ ਅਡੋਲ ।
ਲਾਏ ਹਕੂਮਤ ਇਕ ਕਰ, ਦੂਜਾ ਲਾਏ ਏਹੁ,
ਉਹ ਵਿਖਾਈ ਦੇਂਵਦਾ, ਯਾਤ੍ਰੀਆਂ ਨੂੰ ਵੇਹੁ ।
ਮੇਲਾ ਅੱਠ ਸੌਣ ਦੀ, ਲਗਦਾ ਹੈ ਹਰ ਸਾਲ,
ਯਾਤ੍ਰੀਆਂ ਦਾ ਵਾਸਤਾ, ਪੈਂਦਾ ਇਸ ਦੇ ਨਾਲ ।
ਪਾਂਡਾ ਸਾਲੋ ਸਾਲ ਉਹ, ਵਿਚ ਰੰਗ ਦੇ ਭੰਗ,
ਕਰਦਾ ਸੀ ਜੋ ਪੁਜ ਕੇ, ਯਾਤ੍ਰੀਆਂ ਨੂੰ ਤੰਗ ।
ਦੇਣਾ ਪੈਂਦਾ ਉਨ੍ਹਾਂ ਨੂੰ, ਜੋ ਸੀ ਮੰਗਦਾ ਦਿਉ,
ਨਾਲੇ ਸੀ ਹਥ ਜੋੜਦੇ ਨਾਲੇ ਆਖਣ ਪਿਉ ।
ਅਗੋਂ ਬੋਲ ਨਾ ਹੰਘਦੇ, ਰਖ ਬਚਣ ਦੀ ਆਸ,
ਡਰਦੇ ਥਰ ਥਰ ਕੰਬਦੇ, ਕਰਨ ਤਰਾਸ ਤਰਾਸ।
ਅਰਜ਼ੀਆਂ ਦੇ ਦੇ ਥਕ ਗਏ, ਸੁਣਦੀ ਨਾ ਸਰਕਾਰ,
ਸਗੋਂ ਬਣਾਇਆ ਓਸ ਨੇ, ਮਾਖੇ ਨੂੰ ਸਰਦਾਰ ।
ਹੁਣ ਜਦ ਮਾਖਾ ਜਾ ਰਿਹਾ, ਛਡ ਕੇ ਮਾਖੋਵਾਲ,
ਇਹ ਖੁਸ਼ੀ ਦੀ ਸੋਇ ਸੁਣ, ਹੋ ਗਏ ਲੋਕ ਨਿਹਾਲ ।

ਆਖੇ ਕੀਤੀ ਅਰਜ਼ ਇਹ, ਹੇ ਪੂਰਨ ਗੁਰਦੇਵ,
ਮੈਂ ਹੁਣ ਕਿਥੇ ਜਾ ਵਸਾਂ, ਕਰਾਂ ਤੁਹਾਡੀ ਸੇਵ ।
ਮੈਂ ਕਰ ਸਕਾਂ ਕਿਸੇ ਦਾ, ਹੁਣ ਨਾ ਵਿੰਗਾ ਵਾਲ,
ਪਿਛਲੀ ਉਮਰ ਗੁਜ਼ਾਰਨੀ, ਚਾਹਦਾਂ ਸ਼ਾਂਤੀ ਨਾਲ ।
ਮੇਰਾ ਕੋਈ ਵੀ ਰਿਹਾ ਨਾ, ਮਾਂ ਧੀ ਪੁਤਰ ਪਿਉ,
ਟਬਰ ਟੋਰ ਨਾ ਕੌਣ ਕੌਨ, ਕਲਾ ਮਾਖਾ ਵਿਉ ।
ਮਨ ਧਾਵਨ ਤੋਂ ਛੁਟਕਿਆ, ਕਰਨ ਚਾਹੇ ਬਿਸਰਾਮ,
ਮੇਰੀ ਇਛਾ ਰਾਤ ਦਿਨ, ਜਪਾਂ ਗੁਰੂ ਦਾ ਨਾਮ ।
ਪੂਰੀ ਕਰਨ ਹਜ਼ੂਰ ਹੁਣ, ਬਾਕੀ ਸਾਰੀ ਥੋੜ,
ਅਠੀਂ ਪਹਿਰੀਂ ਇਕ ਸਮੇਂ, ਦੋ ਟਿਕੀਆਂ ਦੀ ਲੋੜ ।
ਉਸ ਦੀ ਸੁਣ ਕੇ ਅਰਜ਼ ਇਹ, ਬੋਲੇ ਗੁਣੀ ਨਿਧਾਨ,
ਜਾ ਬਠਿੰਡੇ ਵਸ ਤੂੰ, ਚੰਗੀ ਹੋਊ ਗੁਜ਼ਰਾਨ ।
ਆਂਦੇ ਜਾਂਦੇ ਅਸੀਂ ਵੀ, ਦੇਵਾਂਗੇ ਦੀਦਾਰ,
ਕਰਨਾ ਤੈਨੂੰ ਬੇਲੀਆ, ਭਵਸਾਗਰ ਤੋਂ ਪਾਰ ।
ਗਿਆ ਬਠਿੰਡੇ ਹੁਕਮ ਮੰਨ, ਜ਼ਹਿਰੀ ਬਣ ਕਮਾਲ,
ਦੈਂਤੋਂ ਬਣਿਆ ਦੇਵਤਾ, ਸਤਿਗੁਰ ਸੰਗਤ ਨਾਲ ।
ਸਾਊ ਸੁਘੜ ਸ਼ਰੀਫ਼ ਬਣ, ਕਰ ਬਠਿੰਡੇ ਵਾਸ,
ਸੇਵਾ ਕਰਦਾ ਪੁਜ ਕੇ, ਜੋ ਵੀ ਆਵੇ ਪਾਸ ।
ਵੈਰ ਕਿਸੇ ਨਾ ਉਸ ਦੀ, ਮੁੜ ਕੇ ਕਰੀ ਸ਼ਕੈਤ,
ਤਾਤ ਪਰਾਈ ਮਿਟ ਗਈ, ਹੋਈ ਦੂਰ ਦਵੈਤ ।
ਬ੍ਰਹਮ ਗਿਆਨੀ ਸਤਿਗੁਰੂ, ਉਸ ਨੂੰ ਕਰ ਉਪਦੇਸ਼,
ਆਤਮ ਗਿਆਨ ਦ੍ਰਿੜਾਇਆ, ਕੀਤੇ ਦੂਰ ਕਲੇਸ਼ ।

ਨਰ ਅਚੇਤ ਪਾਪ ਤੇ ਡਰੁ ਰੇ ॥
ਦੀਨ ਦਿਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ ॥

ਬੇਦ ਪੁਰਾਨ ਜਾਸ ਗੁਨ ਗਾਵਤ ਤਾਕੋ ਨਾਮ ਹੀਐ ਮੋ ਧਰੁ ਰੇ ॥
ਪਾਵਨ ਨਾਮੁ ਜਗਤ ਮਹਿ ਹਰਿ ਕੋ ਸਿਮਰ ਸਿਮਰ ਕਸਮਲ ਸਭ ਹਰੁ ਰੇ ॥
ਮਾਨਸ ਦੇਹ ਬਹੁਰ ਨਹਿ ਪਾਵਹਿ ਕਛੂ ਉਪਾਉ ਮੁਕਤਿ ਕਾ ਕਰੁ ਰੇ ॥
ਨਾਨਕ ਕਹਿਤੁ ਗਾਇ ਕਰੁ ਨਾਮੇਂ ਭਵ ਸਾਗਰ ਕੈ ਪਾਰਿ ਉਤਰ ਰੇ ॥

ਨਕਸ਼ਾ ਮਾਖੋਵਾਲ ਦਾ, ਹੋਇਆ ਹੋਰੋਂ ਹੋਰ,
ਰਹੀ ਪੁਰਾਣੀ ਓਸ ਦੀ, ਹੁਣ ਨਾ ਕੋਈ ਤੋਰ।
ਇਕੀ ਹਾੜ ਅਨੰਦ ਪੁਰ, ਵਸੇ ਗੁਰ ਭਗਵਾਨ,
ਮੇਲਾ ਨੈਣਾਂ ਦੇਵੀ ਦਾ, ਬਾਗ਼ਾ ਸੋਣ ਪਛਾਣ।
ਕਰ ਕਿਸੇ ਨਾ ਮੰਗਿਆ, ਖੀਸੇ, ਡੱਬ ਟਟੋਲ,
ਯਾਤ੍ਰੀਆਂ ਨੂੰ ਆਖਿਆ, ਕੌੜਾ ਕਿਸੇ ਨਾ ਬੋਲ।
ਆਪਣੀ ਮਰਜ਼ੀ ਨਾਲ ਉਹ, ਬੇਸ਼ਕ ਆਵਣ ਜਾਣ,
ਰੋਟੀ ਪਾਣੀ ਲੰਗਰੋਂ, ਰੱਜ ਰੱਜ ਕੇ ਖਾਣ।
ਸਭੇ ਸ੍ਰੀ ਗੁਰੂ ਦੇਵ ਨੂੰ, ਰਜਦੇ ਨਹੀਂ ਸਲਾਹ,
ਖੁਸ਼ੀਆਂ ਵਿਚ ਭਰ ਆਖਦੇ, "ਵਾਹਿਗੁਰੂ ਜੀ ਵਾਹ !!"
ਆਂਦੇ ਜਾਂਦੇ ਯਾਤ੍ਰੀ, ਜਸ ਸਤਿਗੁਰ ਦਾ ਗਾਣ,
ਮਿਲਦਾ ਜਿਨ੍ਹਾਂ ਨੂੰ ਰਜ ਕੇ, ਗੁਰੂ ਘਰੋਂ ਸਨਮਾਨ।

## ੮.

ਰਾਮਰਾਇ ਤੇ ਧੀਰ ਮਲ, ਦਿਲੋਂ ਨਾ ਛਡਦੇ ਵੈਰ,
ਪਾਣ ਮੁਗਣ ਦਰ ਅਰਜ਼ੀਆਂ, ਮੰਗਣ ਸੁਖ ਨਾ ਖੈਰ।
ਗੁਰਿਆਈ ਦੇ ਅਸੀਂ ਹਾਂ, ਅਸਲੀ ਵਾਰਸ ਹੋਰ,
ਸਾਡੇ ਬਾਝੋਂ ਓਸ ਨੂੰ, ਕੋਈ ਨਾ ਸਕੇ ਤੋਰ।

ਦੋਵੇਂ ਪਾਂਦੇ ਵਾਸਤੇ, ਅਗੇ ਆਲਿਮਗੀਰ,
ਹਕ ਜਤਾਂਦੇ ਆਖਦੇ, ਅਸੀਂ ਹਿੰਦੂ ਦੇ ਪੀਰ ।
ਪਰ ਸਚਾਈ ਉਲਟ ਨਾ, ਜਾਂਦਾ ਕੋਈ ਪੇਸ਼,
ਤੇਗ ਬਹਾਦਰ ਗੁਰੂ ਸੁਣ, ਕਰਦੇ ਸਨ ਨਿਰਦੇਸ਼ ।

"ਮਨ ਰੇ ਸਾਚਾ ਗਹੋ ਬਿਚਾਰਾ ।
ਰਾਮ ਨਾਮ ਬਿਨ ਮਿਥਿਆ ਮਾਨੋ, ਸਗਰੋ ਇਹ ਸੰਸਾਰਾ ।
ਜਾ ਕਉ ਜੋਗੀ ਖੋਜਤ ਹਾਰੇ, ਪਾਇਓ ਨਹਿ ਤਿਹ ਪਾਰਾ ।
ਸੋ ਸੁਆਮੀ ਤੁਮ ਨਿਕਟ ਪਛਾਨੋ, ਰੂਪ ਰੇਖ ਤੇ ਨਿਆਰਾ ।
ਪਾਵਨ ਨਾਮ ਜਗਤ ਮਹਿ ਹਰਿ ਕੋ, ਕਬਹੂ ਨਾਹਿ ਸੰਭਾਰਾ ।
ਨਾਨਕ ਸਰਨਿ ਪਰਿਓ ਜਗ ਬੰਦਨ, ਰਾਖਹੁ ਬਿਰਦ ਤੁਮਾਰਾ ।"

ਅੰਤ ਸਤਿਗੁਰੂ ਵੇਖਿਆ, ਇਹ ਨਹੀਂ ਛਡਦੇ ਵੈਰ,
ਇਹਨਾਂ ਨਹੀਂ ਗੁਜ਼ਾਰਨੀ ਸਮਾਂ ਮਿਲਣ ਤੇ ਖੈਰ ।
ਚੰਗਾ ! ਜੇ ਕੁਝ ਦਿਨ ਅਸੀਂ ਚਲ ਰਹੀਏ ਥਾਂ ਹੋਰ,
ਆਪੇ ਚੁਪ ਕਰ ਜਾਣਗੇ, ਨਹੀਂ ਕਰਨਗੇ ਸ਼ੋਰ ।
ਸੋਚ ਵਿਚਾਰੀ ਸਤਿਗੁਰਾਂ, ਭਾਈ ਰਾਮੇ ਨਾਲ,
ਭਾਗ, ਸੁੱਧੂ ਮੁਲਤਾਨੀਆਂ, ਸਦ ਕਿਹਾ ਤਤਕਾਲ ।
'ਆਨੰਦ ਪੁਰ ਸਥਾਨ ਦੀ, ਕਰਨੀ ਤੁਸਾਂ ਸੰਭਾਲ,
ਮੁੜੀਏ ਤੀਰਥ ਪਰਸ ਕੇ, ਅਸੀਂ ਮੌਜ ਦੇ ਨਾਲ ।
ਸਤਰਾਂ ਬਾਈ ਬਿਕ੍ਰਮੀ, ਪੰਦਰਾਂ ਮਘਰ ਜਾਨ,
ਤੁਰ ਪਏ ਸ੍ਰੀ ਗੁਰਦੇਵ ਨੇ, ਭਰਮਣ ਦੇਸ ਮਹਾਨ ।
ਘੜੂੰਏਂ ਦਰਸ ਦੀਦਾਰ ਦੇ, ਕਲੌੜ ਨੰਦ ਪੁਰ ਆਦਿ,
ਉਗਾਣਾ ਦਾਦੂ ਮਾਜਰਾ ਜਾ ਕੀਤਾ ਆਬਾਦ ।
ਟਹਿਲ ਪੁਰਾ ਜਾ ਤਾਰਿਆ, ਸੇਖਾ ਬਾਦੀ ਪੋਹ,
ਇਕ ਮਲੂਕਾ ਚੌਧਰੀ ਸੁਲਤਾਨੀਆ ਵਡ ਓਹ ।

ਜਵੰਧਾ ਬਾਈ ਪਿੰਡ ਦਾ, ਵਡਾ ਸੀ ਸਰਦਾਰ,
ਸਰਨੀ ਪਿਆ ਨਾ ਗੁਰੂ ਦੀ, ਕੀਤਾ ਨਾ ਦੀਦਾਰ ।
ਟੇਢਾ ਟੇਢਾ ਲੰਘਿਆ, ਡਾਢਾ ਸੀ ਮਗਰੂਰ ।
ਮਾਲ ਗੁਜ਼ਾਰੀ ਦਾ ਵਡਾ, ਦਿਲ ਦੇ ਵਿਚ ਫਤੂਰ ।
ਸੱਦਣ ਤੇ ਵੀ ਆਇਆ ਨਾ, ਉਹ ਗੁਰੂ ਜੀ ਕੋਲ,
ਅੰਨ੍ਹਾ ਬੋਲਾ ਮਾਇਆ ਵਿਚ, ਡਾਢਾ ਰੌਲ ਘਚੋਲ ।
ਆਕੜ ਹੈ ਸੀ ਪੁਜ ਕੇ, ਮਾਇਆ ਦਾ ਅਭਿਮਾਨ,
ਲਾਲਾਂ ਵਾਲੇ ਪੀਰ ਦਾ, ਕਰਦਾ ਵਡ ਸਨਮਾਨ ।
ਫਗਣ ਦੇ ਵਿਚ ਜਾਂਵਦਾ, ਇਹ ਨਿਗਾਹੇ ਚੱਲ,
ਰੋਟ ਪਕਾ ਦਏ ਚੂਰਮਾ, ਚੁੰਮੇ ਸਰਵਰ ਟੱਲ ।
ਸੁਣ ਸਹਿਜ ਦੇ ਨਾਲ ਹੀ, ਕਹਿਆ ਸ੍ਰੀ ਮਹਾਰਾਜ,
ਜਵੰਧਾ ਅੰਧਾ ਅਕਲ ਦਾ, ਖੋਇਆ ਜਨਮ ਅਕਾਜ ।
ਜਿਸ ਬਾਈਏ ਦਾ ਏਸ ਦੇ, ਦਿਲ ਵਿਚ ਬਹੁਤਾ ਮਾਣ,
ਥੇਹੀਆ ਤੇਹੀਆ ਹੋਇਗਾ, ਰਹੇ ਨਾ ਨਾਮ ਨਿਸ਼ਾਨ ।
ਸੁਣ ਮਲੂਕਾ ਕੰਬਿਆ, ਫੜ ਲਏ ਆ ਕੇ ਪੈਰ,
ਵਾਪਸ ਲਵੋ ਸਰਾਪ ਪ੍ਰਭੂ, ਝੋਲੀ ਪਾਵੋ ਖੈਰ ।
ਹੋ ਗਈ ਮੂਰਖ ਜਟ ਤੋਂ, ਇਹ ਅਨਜਾਣੇ ਭੁਲ,
ਗੱਦੀ ਗੁਰ ਨਿਰੰਕਾਰ ਦੀ, ਮੈਂ ਨਾ ਪਾਇਆ ਮੁਲ ।
ਸਿਖ ਬਣਾਉ ਗੁਰੂ ਕਾ, ਮੋੜੋ ਇਹ ਸਰਾਪ,
ਕੰਬ ਮਲੂਕਾ ਗਿਆ ਸੀ, ਕੰਬ ਗਏ ਕੀਤੇ ਪਾਪ ।
ਨਦਰ ਮਿਹਰ ਕਰ ਗੁਰੂ ਜੀ, ਕਰ ਦਿਤਾ ਨਿਸਤਾਰ,
ਸਿਖ ਬਣਾ ਕੇ ਗੁਰੂ ਕਾ, ਕੀਤਾ ਭਵਜਲੋਂ ਪਾਰ ।
ਹੰਢਿਆਇਉਂ ਖੀਵੇ ਗਏ, ਭੀਖੀ ਕਰੀ ਨਿਹਾਲ,
ਦੇਸੂ ਚਾਹਲ ਜਟ ਨੇ, ਕੀਤੀ ਸੇਵ ਕਮਾਲ ।

ਅਰਜ਼ ਕਰੀ ਸੀ ਓਸ ਨੇ, ਰਾਜਪੂਤ ਭਟ ਨੇਰ,
ਨਾਲ ਪਜਾਧੇ ਰਲ ਉਨ੍ਹਾਂ, ਸਾਨੂੰ ਲੈਂਦੇ ਘੇਰ ।
ਲੁਟਦੇ ਸਾਡੇ ਪਿੰਡ ਆ, ਕਰਦੇ ਡਾਢਾ ਤੰਗ,
ਆਉਣ ਜੋਗ ਉਹ ਰਹਿਣ ਨਾ, ਇਹ ਸਾਡੀ ਹੈ ਮੰਗ ।
ਖੁਸ਼ੀ ਹੋਇ ਗੁਰ ਓਸ ਨੂੰ, ਬਖਸ਼ ਦਿਤੇ ਪੰਜ ਤੀਰ,
ਕਿਹਾ ਦਿਸਦੇ ਤੀਰ ਇਹ, ਪਰ ਨੇ ਇਹ ਮਹਾਂ ਬੀਰ ।
ਅਦਬ ਨਾਲ ਰਖ ਇਨ੍ਹਾਂ ਨੂੰ, ਕਰੋ ਗੁਰੂ ਦਾ ਜਾਪੁ,
ਮੜ੍ਹੀ ਮਸਾਣੀ ਗੋਰ ਦੀ, ਮੰਨਣ ਮੇਟੋ ਆਪ ।
ਤੀਰ ਵੇਖ ਤੀਵੀਂ ਕਿਹਾ, ਕੀਤਾ ਬੁਰਾ ਮਹਾਨ,
ਗੁਸੇ ਪੀਰ ਹੋ ਜਾਇਗਾ, ਸਖੀ ਸਰਵਰ ਸੁਲਤਾਨ ।
ਸਿਖ ਬਣੇ ਤਕ ਗੁਰੂ ਦੇ, ਸਾਨੂੰ ਮਾਰੇ ਪੀਰ,
ਤੀਵੀਂ ਦਾ ਉਪਦੇਸ਼ ਸੁਣ, ਰਹੀ ਨ ਦਿਲ ਵਿਚ ਧੀਰ ।
ਤੀਰ ਭੰਨ ਕੇ ਮੋੜ ਉਹ, ਭੇਜੇ ਸਤਿਗੁਰ ਪਾਸ,
ਗੁਰੂ ਕਿਹਾ ਇਸ ਗੱਲ ਦੀ, ਨਹੀਂ ਸੀ ਸਾਨੂੰ ਆਸ ।
ਜਿਕਰ ਤੋੜੇ ਤੀਰ ਨੇ, ਤਿਵੇਂ ਟੁੱਟੇਗਾ ਰਾਜ,
ਕੀਤਾ ਹੈ ਜਿਸ ਪੁਜ ਕੇ, ਅਨਲੋਂ ਬੁਰਾ ਅਕਾਜ ।
ਸ੍ਰੀ ਸਤਿਗੁਰੂ ਪਾਤਸ਼ਾਹ, ਕੀਤਾ ਸਬਦ ਉਚਾਰ,
ਸਾਖੀ ਪ੍ਰਥਾਇ ਉਚਰ ਕੇ, ਦਸੇ ਮਹਾਂ ਵਿਚਾਰ :

"ਜਗਤ ਮਹਿ ਝੂਠੀ ਦੇਖੀ ਪ੍ਰੀਤ ॥
ਅਪਨੇ ਹੀ ਸੁਖ ਸਿਉ ਸਭਿ ਲਾਗੇ ਕਿਆ ਦਾਰਾ ਕਿਆ ਮੀਤ ॥
ਮੇਰੋ ਮੇਰੋ ਸਭੈ ਕਹਿਤ ਹੈ ਹਿਤ ਸਿਉ ਬਾਧਿਓ ਚੀਤ ॥
ਅੰਤਿ ਕਾਲ ਸੰਗੀ ਨਹਿ ਕੋਊ ਇਹ ਅਚਰਜ ਹੈ ਰੀਤ ॥
ਮਨ ਮੂਰਖ ਅਜਹੂ ਨਹਿ ਸਮਝਤ ਸਿਖ ਦੈ ਹਾਰਿਓ ਨੀਤ ॥
ਨਾਨਕ ਭਉਜਲ ਪਾਰ ਪਰੈ ਜਉ ਗਾਵੈ ਪ੍ਰਭ ਕੇ ਗੀਤ ॥

ਇਸ ਤੋਂ ਅਗੇ ਆਇਆ ਇਕ ਪਿੰਡ ਸੀ ਹੋਰ
ਘੋੜਾ ਖੋਲ੍ਹ ਕੇ ਲੈ ਗਿਆ ਮਗਰ ਲਗਿਆ ਚੋਰ ।
ਪਰ ਸੀ ਅੰਨ੍ਹਾ ਹੋ ਗਿਆ, ਦਿਸਣੋਂ ਰਹਿ ਗਿਆ ਰਾਹ,
ਫੜ ਲਿਆ ਸਿਖਾਂ ਮਗਰ ਪੈ, ਮਰਿਆ ਲੈ ਗਲ ਫਾਹ :
ਆਪੇ ਫਾਹਾ ਲੈ ਲਿਆ ਓਸ ਨਮੋਸ਼ੀ ਨਾਲ,
ਸੂਲੀ ਸਰ ਉਸ ਪਿੰਡ ਦਾ, ਨਾਉਂ ਪਿਆ ਤਤਕਾਲ ।
ਜਾ ਪ੍ਰਵਿਸ਼ੇ ਗੁਰੂ ਜੀ, ਤਲਵੰਡੀ ਵਿਚਕਾਰ,
ਬੁਰਜ ਕਿਲੇ ਦਾ ਇਕ ਸੀ, ਪਿੰਡ ਤੋਂ ਬਾਹਰਵਾਰ ।
ਕਿਹਾ ਹੋਵੇ ਇਕ ਦਿਨ, ਇਹ ਉਘਾ ਅਸਥਾਨ,
ਕਾਂਸ਼ੀ ਗੁਰੂ ਕੀ ਦਮਦਮਾ, ਪ੍ਰਗਟ ਤਖਤ ਜਹਾਨ ।
ਜਾਇ ਟਿਕੇ ਧਮਧਾਨ ਵਿਚ, ਸਤਿਗੁਰ ਦੀਨ ਦਿਆਲ,
ਬਹਿ ਗਏ ਡੇਰਾ ਲਾਇ ਕੇ, ਸੰਗਤ ਕਰਨ ਨਿਹਾਲ ।
ਇਕ ਮਹੀਨਾ ਏਸ ਥਾਂ, ਸ੍ਰੀ ਗੁਰ ਕਿਰਪਾ ਧਾਰ,
ਲਗਦੇ ਰਹੇ ਦੀਵਾਨ ਨਿਤ, ਕਰਦੇ ਰਹੇ ਨਿਸਤਾਰ ।
ਮੀਹਾਂ ਸੀ ਇਕ ਸਿਖ, ਜਿਸ ਸੇਵ ਕਰੀ ਸਿਰਕੱਢ,
ਇਹ ਵੀ ਹੈਸੀ ਨਾਲ ਹੀ, ਡੇਰਾ ਸੀ ਦਿੱਤਾ ਗੱਡ ।
ਜਿਥੇ ਸ੍ਰੀ ਗੁਰ ਬੈਠਦੇ, ਪਾਣੀ ਦਾ ਛਿਣਕਾਰ,
ਬੋਕੇ ਦੇ ਨਾਲ ਮਸ਼ਕ ਭਰ, ਮੀਂਹ ਦੇਂਦਾ ਵਰਸਾਰ ।
ਲੰਗਰ ਤੇ ਇਸ਼ਨਾਨ ਹਿਤ, ਜਲ ਭਰਦਾ ਦਿਨ ਰਾਤ,
ਕੀੜੇ ਸਿਰ ਵਿਚ ਪੈ ਗਏ, ਜਿਨ੍ਹਾਂ ਦੀ ਬਹੁਤਾਤ ।
ਬੰਨ ਮੁੜਾਸਾ ਸਿਰ ਤੇ, ਕਦੀ ਨ ਲਾਹਿਆ ਫੇਰ,
ਸਿਰ 'ਚੋਂ ਕੀੜੇ ਡਿਗ ਡਿਗ ਭੁੰਏ ਲਗ ਗਿਆ ਢੇਰ ।
ਚੁਕ ਕੇ ਸਿਰ ਵਿਚ ਰਖ ਲਏ, ਮੀਂਹੇ ਉਹ ਯਤੀਮ,
ਐਵੇਂ ਰੁਲ ਰੁਲ ਮਰਨਗੇ, ਕਿਥੇ ਹੋਣ ਮੁਕੀਮ ।

ਰੋਜ਼ੀ ਮਿਲੇ ਨਾ ਇਨ੍ਹਾਂ ਨੂੰ, ਮੇਰੇ ਸਿਰ ਬਿਨ ਹੋਰ,
ਭੁਖੇ ਭਾਣੇ ਮਰਨਗੇ, ਚਿੜੀਆਂ ਕੁਕੜ ਮੋਰ।
ਮਾਤਾ ਜੀ ਇਹ ਵੇਖਿਆ, ਰਹਿਮ ਤਰਸ ਅਵਤਾਰ,
ਕੀੜੇ ਡਿਗੇ ਰਖਦਿਆਂ, ਮੜ ਸਿਰ ਵਿਚ ਸਵਾਰ।
ਭਰ ਰਿਹਾ ਬਾਰਾਂ ਸਾਲ ਤੋਂ, ਲੰਗਰ ਦੇ ਲਈ ਆਬ,
ਮੀਂਹ ਵਰਸਾਂਦਾ ਜਲ ਦਾ, 'ਮੀਹਾ ਸਾਹਿਬ' ਖਿਤਾਬ।
ਸਿਰ ਵਿਚ ਕੀੜੇ ਪੈ ਗਏ, ਟੱਟਰੀ ਗਈ ਸੀ ਫੁੱਲ
ਸੇਵਾ ਦਾ ਅਵਤਾਰ, ਜਿਸ ਦੂਜਾ ਹੋਰ ਨਾ ਤੁਲ:
ਸਦ ਹਜ਼ੂਰ ਗੁਰਦੇਵ ਇਸ, ਕੀਤਾ ਸੀ ਫ਼ੁਰਮਾਨ,
ਨਾਲ ਪਿਆਰ ਵੈਰਾਗ ਦੇ, ਬ੍ਰਹਮ ਗਿਆਨੀ ਜਾਨ:

"ਜੋ ਨਰ ਦੁਖ ਮਹਿ ਦੁਖ ਨਹੀਂ ਮਾਨੈ ॥
ਸੁਖ ਸਨੇਹ ਅਰੁ ਭੈ ਨਹੀਂ ਜਾ ਕੈ, ਕੰਚਨ ਮਾਟੀ ਮਾਨੈ ॥
ਨਹ ਨਿੰਦਾ ਨਹ ਉਸਤਤਿ ਜਾ ਕੈ, ਲੋਭ ਮੋਹ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮ ਕਰੋਧ ਜਿਹ ਪਰਸੈ ਨਾਹਿਨ ਤਿਹ ਘਟ ਬ੍ਰਹਮ ਨਿਵਾਸਾ ॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉਂ ਜਿਉ ਪਾਨੀ ਸੰਗ ਪਾਨੀ ॥"

ਇਕ ਮਜੀਠੀ ਚੋਲੜਾ, ਸੇਲੀ ਟੋਪੀ ਆਦਿ,
ਮੀਹੇਂ ਨੂੰ ਬਖਸ਼ਿਸ਼ ਮਿਲੀ, ਗੁਰ ਨਾਨਕ ਮਰਯਾਦਿ।
ਭੁਖੇ ਨੂੰ ਰੋਟੀ ਦਈਂ, ਹੁਕਮ ਦਿਤਾ ਦੇ ਲੋਹ,
ਦੇ ਨਗਾਰਾ ਆਪਣਾ, ਮਹੰਤ ਥਾਪਿਆ ਉਹ।
"ਮੀਹਾਂ ਸਾਹਿਬ ਕੇ" ਜਿਨ੍ਹਾਂ ਦੀ ਉਦਾਸੀ ਸੰਪ੍ਰਦਾਇ,
ਮਹਾਂ ਪੁਰਸ਼ ਵਡ ਸੰਤ ਉਹ, ਸਾਧੂ ਸਹਿਜ ਸੁਭਾਇ।

ਧਮਧਾਨ ਤੋਂ ਚਲ ਕੇ, ਭਾਗਲ ਚੀਕਾ ਸਿਆਣਿ,
ਬਹਿਰ ਜੱਖ ਕੈਂਥਲ ਕੇਦਾਰ, ਤੀਰਥ ਕਰੇ ਪਿਆਣਿ ।
ਪਿੰਡ ਬਾਰਵਾਂ ਤਾਰਿਆ, ਥਾਨੇਸਰ ਦੇ ਪਾਸ,
ਸੂਰਜ ਰਾਹੂ ਗ੍ਰਸਿਆ, ਮੇਲਾ ਭਰਿਆ ਖਾਸ ।
ਕੜੇ ਮਾਣਕ ਪੁਰ ਵਿਚ ਦੀ, ਜਾ ਰਹੇ ਜਮਨਾ ਤੀਰ,
ਸਾਧੂ ਇਕ ਮਲੂਕ ਦਾਸ, ਕਵੀ ਵੈਸ਼ਨਵ ਧੀਰ ।
ਉਮਰ ਡੇਢ ਸਉ ਵਰ੍ਹੇ ਦੀ, ਭੋਗੀ ਉਸ ਅਜ ਤੀਕ ।
ਗੁਰਦਰਸ਼ਨ ਦੀ ਦਿਲ ਵਿਚ, ਬੈਠਾ ਲਈ ਉਡੀਕ ।
ਕਰ ਡੰਡਵਤ ਪ੍ਰਨਾਮ ਉਸ ਕਿਹਾ, "ਜਗਤ ਗੁਰ ਈਸ ।"
ਕਰੋ ਕ੍ਰਿਤਾਰਥ ਦਾਸ ਨੂੰ, ਹਥ ਧਰ ਉਪਰ ਸੀਸ ।
ਮਿਹਰ ਮਲੂਕੇ ਤੇ ਕਰੋ, ਦੇਵੋ ਸਦ ਉਪਦੇਸ਼,
ਜਿਸ ਤੋਂ ਜੰਮਣ ਮਰਨ ਦਾ ਹੋਵੇ ਦੂਰ ਕਲੇਸ਼ ।
ਸ੍ਰੀ ਗੁਰੂ ਕਿਹਾ ਸੰਤ ਜੀ, ਤੁਸੀਂ ਮਹਾਤਮਾ ਸਾਧ,
ਤੁਹਾਡੇ ਨੇੜੇ ਨਾਂ ਲਗਣ, ਆਧਿ ਬਿਆਧਿ ਉਪਾਧਿ ।
ਤੁਸੀਂ ਹੋ ਸਭ ਕੁਝ ਜਾਣਦੇ, ਫਿਰ ਵੀ ਇਹ ਵਿਚਾਰ,
ਜੋਗੀ ਨੂੰ ਉਪਦੇਸਿਆ, 'ਗੁਰ ਨਾਨਕ ਨਿਰੰਕਾਰ ।"

"ਤਿਹ ਜੋਗੀ ਕਉ ਜੁਗਤਿ ਨ ਜਾਨਉ ।
ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟ ਮਾਹਿ ਪਛਾਨਉ ॥
ਪਰ ਨਿੰਦਾ ਉਸਤਤਿ ਨਹਿ ਜਾ ਕੈ, ਕੰਚਨ ਲੋਹ ਸਮਾਨੋ ॥
ਹਰਖ ਸੋਗ ਤੇ ਰਹੈ ਅਤੀਤਾ, ਜੋਗੀ ਤਾਹਿ ਬਖਾਨੋ ॥
ਚੰਚਲ ਮਨੁ ਦਹਦਿਸਿ ਕਉ ਧਾਵਤ ਅਚਲ ਜਾਹਿ ਠਹਰਾਨਉ ॥
ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥

ਸਾਧੂ ਗਿਆ ਨਿਹਾਲ ਹੋ, ਸੁਣ ਸਤਿਗੁਰ ਉਪਦੇਸ਼,
ਜੋਗ ਜੁਗਤ ਦੀ ਗੁਰੂ ਜੀ, ਦਸੀ ਗੱਲ ਵਿਸ਼ੇਸ਼ ।

ਪਉੜੇ ਲਏ ਉਸ ਮੰਗ ਕੇ, ਪੰਥੀ ਆਦਿ ਨਿਸ਼ਾਨ,
ਹੁਣ ਤਕ ਲੋਕੀ ਜਿਨ੍ਹਾਂ ਦਾ, ਦਰਸਨ ਕਰਦੇ ਆਨ।
ਦੇਖੇਂ ਮਥਰਾ ਬ੍ਰਿੰਦਾਬਨ ਕੈਸ ਟਿਲੇ ਦੇ ਪਾਸ,
ਏਟਾ ਆਗਰਾ ਕਾਨਪੁਰ, ਫ਼ਤਹ ਪੁਰੀ ਕਰ ਵਾਸ।
ਦਰਸਨ ਦੇਂਦੇ ਤਾਰਦੇ, ਤੀਰਥ ਰਾਜ ਪ੍ਰਿਆਗ,
ਇਕ ਮਹੀਨਾ ਇਕ ਦਿਨ, ਸੰਗਤ ਲਾਏ ਭਾਗ।
ਮਿਰਜ਼ਾ ਪੁਰ ਦੀਦਾਰ ਦੇ, ਗਏ ਬਨਾਰਸ ਚੱਲ,
ਛਿੱਟਾ ਦੇਂਦੇ ਨਾਮ ਦਾ, ਕਰਦੇ ਜਨਮ ਸਫੱਲ।
ਛਡ ਤੁਰੇ ਸ੍ਰੀ ਸਤਿਗੁਰ ਕਾਂਸੀ,
ਜਾਸ ਰਾਮ ਜਾ ਹੋਏ ਵਾਸੀ।
ਚਾਚਾ ਫੱਗੂ ਇਕ ਸਿਖ ਪ੍ਰੇਮੀ,
ਗੁਰ ਦਰਸਨ ਚਰਨਿਨ ਦਾ ਨੇਮੀ।
ਜਿਸਮ ਉਸ ਦਾ ਹੋ ਗਿਆ ਭਾਰਾ,
ਤੁਰਨ ਫਿਰਨ ਤੋਂ ਰਿਹਾ ਨਿਕਾਰਾ।
ਪਰ ਇਛਾ ਸਦ ਦਿਲ ਵਿਚ ਧਰਦਾ,
ਦਰਸਨ ਹੋ ਜਾਵੇ ਸਤਿਗੁਰ ਦਾ।
ਛੋਟਾ ਜਿਹਾ ਬਣਾਇਆ ਘਰ,
ਵਡਾ ਸਾਰਾ ਰਖਿਆ ਸੀ ਦਰ।
ਪੁਛਣ ਲੋਕੀ ਚਾਚਾ ਬਾਤ,
ਵਡਾ ਦਰ ਕਿਉਂ ਨਿਕੀ ਸਥਾਤ।
ਸੁਣ ਇਹ ਆਂਹਦਾ ਚਾਚਾ ਫੱਗੂ,
ਸਤਿਗੁਰ ਆਣ ਪਤਾ ਤਦ ਲਗੂ।
ਘੋੜੇ ਉਪਰ ਚੜੇ ਚੜਾਏ,
ਮੇਰੇ ਕੋਲ ਖਲੋਵਣ ਆਏ।

ਮੈਨੂੰ ਦੇਹ ਦਰਸ਼ਨ ਇਕ ਵਾਰੀ,
ਫੇਰ ਛੱਡਣਗੇ ਆਪਣੀ ਸੁਆਰੀ ।
ਕੀ ਸਬੂਤ ਦਸ ਤੇਰੇ ਕੋਲ ?
ਆਵਣਗੇ ਸਤਿਗੁਰੂ ਅਡੋਲ ।
ਸੁਣ ਇਹ ਢੱਗੂ ਆਂਹਦਾ ਭਾਈ,
ਪ੍ਰੇਮ ਕਰੇ ਓਹ ਲਵੇਗਾਂ ਪਾਈ ।
ਮੇਰੀ ਸਰਧਾ ਪੂਰਨ ਹਾਰ,
ਸਤਿਗੁਰ ਆਵਨ ਹੋ ਅਸਵਾਰ ।
ਇਕ ਦਿਨ ਢੱਗੂ ਕਰ ਇਸ਼ਨਾਨ,
ਲਗਾ ਗੁਰ ਦੇ ਚਰਨ ਧਿਆਨ ।
ਸਤਿਗੁਰ ਘੋੜੇ ਚੜ੍ਹੇ ਚੜ੍ਹਾਏ,
ਉਸਦੇ ਕੋਲ ਖਲੋਤੇ ਆਏ ।
ਦਰਸ ਪਰਸਿਆ ਹੋਈ ਸ਼ਾਂਤਿ,
ਮਨ ਦੀ ਹੋ ਗਈ ਦੂਰ ਭਰਾਂਤਿ
ਰਘੁਪਤੀ ਰਾਘਵ ਰਾਜਾ ਰਾਮ,
ਪਤਿਤ ਪਾਵਨ ਸ੍ਰੀ ਸੀਤਾ ਰਾਮ ।
ਜੈ ਰਘੁਨੰਦਨ ਜੈ ਰਘੁ ਨਾਥ,
ਰਘੁ ਪਤੀ ਰਾਘਵ ਸੀਤਾ ਨਾਥ ।
ਕੀ ਹੋ ਤੁਸੀਂ ਕ੍ਰਿਸ਼ਨ ਅਵਤਾਰ,
ਆਏ ਦੁਆਪਰ ਧਰ ਅਵਤਾਰ ।
ਖਰ ਮੇਰੀ ਗੱਲ ਸੁਣ ਲਓ ਸਾਦਰ,
ਮੇਰੇ ਨੇ ਗੁਰੂ 'ਤੇਗ ਬਹਾਦਰ ।'
ਬਿਨਾ ਉਨ੍ਹਾਂ ਤੋਂ ਮੇਰਾ ਇਹ ਸਿਰ,
ਹੋਰਸ ਅਗੇ ਨਿਵੇ ਨਾ ਫਿਰ ।

ਜੇ ਤੇ ਆਪ ਗੁਰ ''ਤੇਗ ਬਹਾਦੁਰ ?"
ਫਿਰ ਤੇ ਮੇਰਾ ਹੈ ਸਰਵੰਸ ਹਾਜਰ ।
ਨਹੀਂ ਤੇ ਪੈ ਜਾਓ ਆਪਣੇ ਰਾਹ,
ਦਰਸਨ ਹੋ ਗਏ 'ਬਾਹ ਬਈ ਬਾਹ ।"
ਸਤਿਗੁਰ ਕਿਹਾ ਫੱਗੂ ਭਾਈ,
ਤੈਨੂੰ ਸੁਧ ਬੁਧ ਰਹੀ ਨ ਕਾਈ ।
ਜਿਸਦੀ ਯਾਦ ਕਰੇਂ ਦਿਲ ਅੰਦਰ,
ਓਹ ਖੜਾ ਤੇਰੇ ਵਿਚ ਮੰਦਰ ।
ਤੇਗ ਬਹਾਦੁਰ ਤੇਰੇ ਘਰ,
ਘੋੜਿਓਂ ਉਤਰ ਨ ਲੰਘੇ ਦਰ ।
ਸੁਣ ਕੇ ਗਲ ਇਹ ਬੇ ਸੁਧ ਹੋਇਆ,
ਕੁਝ ਚਿਰ ਪਿਛੋਂ ਉਠ ਖਲੋਇਆ ।
ਫਿਰ ਚਰਨਾ ਤੇ ਰਖ ਕੇ ਸਿਰ,
ਲਗਾ ਪਾਉਣ ਵਾਸਤੇ ਫਿਰ ।
ਮਾਲਕ ਦੀਨ ਦੁਨੀ ਦੇ ਸੁਆਮੀ,
ਬਖਸ਼ੋ ! ਸਤਿਗੁਰੂ ਅੰਤਰਯਾਮੀ ।
ਸਤਿਗੁਰ ਬੋਲੇ ਭੇਟ ਅਸਾਡੀ,
ਦਸ ਲੁਕਾਈ ਜੋ ਹੈ ਡਾਢੀ ।
ਸਭੋ ਓਹ ਲਿਆ ਕਰ ਹਾਜਰ,
ਬੋਲੇ ਸ੍ਰੀ ਗੁਰੂ ਤੇਗ ਬਹਾਦੁਰ ।
ਜੋ ਕੁਝ ਕੋਲ ਓਹ ਅਗੇ ਧਰਿਆ,
ਆਂਹਦਾ ਇਹ ਮੈਂ ਰਤਾ ਕਰਿਆ ।
ਸਤਿਗੁਰ ਕਿਹਾ ਹੋਰ ਜੋ ਪਾਸ,
ਓਹ ਵੀ ਲਿਆ ਕਰੀਏ ਅਰਦਾਸ ।

ਫੱਗੂ ਕਿਹਾ ਸ੍ਰੀ ਗੁਰੂ ਮਹਾਰਾਜ,
ਏਹੀ ਸੀ ਬਸ ਸਾਜ ਸਮਾਜ ।'
ਸਤਿਗੁਰ ਕਿਹਾ ਹੋਰ ਵੀ ਭਾਈ,
ਜੋ ਤੈਂ ਰਖੀ ਖੂਬ ਲੁਕਾਈ ।
ਸੋਚ ਸੋਚ ਕੇ ਬੋਲਿਆ ਫੇਰ,
ਇਕ ਗਲ ਨੂੰ ਹੋ ਗਈ ਜੇ ਦੇਰ।
ਇਕ ਸਿਖ ਦੇ ਗਿਆ ਮੈਂ ਘਰ,
ਘਰ ਵਾਲਾ ਪਰ ! ਨਹੀ ਸੀ ਘਰ।
ਸੀ ਇਕੱਲੀ ਸਿਖ ਦੀ ਨਾਰੀ,
ਮੈਂ ਦਸੀ ਗਲ ਉਸ ਨੂੰ ਸਾਰੀ ।'
ਲੈਣ ਲਈ ਮੈਂ ਗੁਰ ਕੀ ਕਾਰ,
ਆਇਆ ਤੇਰੇ ਘਰ ਵਿਚਕਾਰ ।
ਕਹਿਆ ਓਸ ਪਤੀ ਬੇਕਾਰ,
ਲਭਿਆ ਨਹੀ ਕੋਈ ਕੰਮ ਕਾਰ ?'
ਕੁਝ ਦਿਨ ਠਹਿਰ ਜਾਓ ਮਹਾਰਾਜ,
ਮਿਲ ਜਾਏ ਓਨਾ ਕੰਮ ਕਾਜ ।
ਫਿਰ ਨਾ ਮੈਂ ਕੋਈ ਦਿਆ ਜਵਾਬ,
ਜਦਕਿ ਇਸਦਾ ਮਿਲੇ ਸਵਾਬ ।
ਫਿਰ ਮੈ ਕਹਿਆ ਸੀ ਉਸ ਤਾਈਂ,
ਮੈ ਖਾਲੀ ਹਥ ਮੁੜਨਾ ਨਾਹੀ ।
ਕੂੜੇ ਦਾ ਇਕ ਪਿਆ ਸੀ ਢੇਰ,
ਕਰ ਇਸ਼ਾਰਾ ਉਸ ਵਲ ਫੇਰ ।
ਕਿਹਾ ਇਹ ਲੈ ਜਾਹ ਨ ਖਾਲੀ,
ਮੈ ਓਹ ਮਿਟੀ ਝੋਲ ਚਕ ਪਾਲੀ ।

ਘਰ ਆ ਫੋਲਿਆ ਕੂੜਾ ਕਰਕਟ,
ਲਭ ਪਈ ਇਕ ਬੇਰ ਦੀ ਗਿਟਕ ।
ਕਰ ਇਸ਼ਾਰਾ ਰੁਖ ਦੇ ਵਲ,
ਹੈ ਇਹ ਬੇਰੀ ਉਸ ਦਾ ਫਲ।
ਕਰੋ ਹੁਕਮ ਕੀ ਇਸਦਾ ਕਰਾਂ ?
ਕਟ ਵਢ ਕਰ ਅਗਾੜੀ ਧਰਾਂ ।
ਨਹੀ ਤੇ ਕਰ ਲਓ ਇਸ ਦਾ ਮੋਲ,
ਪੈਸੇ ਦੇਵਾਂਗਾ ਅਧ ਬੋਲ ।
ਸੁਣ ਸਤਿਗੁਰ ਹੋਏ ਪਰਸੰਨ,
ਕਹਿਆ ਧੰਨ ਸਿਖਾ ਤੂੰ ਧੰਨ ।
ਹੋਰ ਇਕ ਸਿਖ ਅਰਜ਼ ਗੁਜ਼ਾਰੀ,
ਅਸੀ ਲਗਾਈ ਬਾਗ ਕਿਆਰੀ ।
ਪਾਕੇ ਗੁਰੂ ਓਸ ਵਿਚ ਚਰਨ,
ਸਾਡੀ ਸਰਧਾ ਪੂਰਨ ਕਰਨ ।
ਘੋੜੇ ਤੇ ਹੋ ਗੁਰ ਅਸਵਾਰ,
ਪੁਜੇ ਜਾਏ ਬਾਗ ਵਿਚਕਾਰ ।
ਪਲੰਘ ਵਿਛਾਇ ਗੁਰੂ ਬੈਠਾਲ,
ਧਰੇ ਫਲ ਓਸ ਤੋੜ ਖੁਆਲ ।
ਕਰਨ ਲਈ ਸੰਗਤ ਉਪਦੇਸ਼,
ਸਬਦ ਸੁਣਾਇਆ ਸੰਗਤ ਏਸ :

''ਸਭ ਕਿਛ ਜੀਵਤ ਕੋ ਬਿਵਹਾਰ,''
ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨ ਗ੍ਰਿਹਿ ਕੀ ਨਾਰਿ ॥੧॥ਰਹਾਉ ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰ ।

ਮ੍ਰਿਗ ਤ੍ਰਿਸਨਾ ਜਿਉਂ ਜਗ ਰਚਨਾ ਯਹ, ਦੇਖਹੁ ਰਿਦੈ ਬਿਚਾਰਿ ॥
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾਤੇ ਹੋਤ ਉਧਾਰ ॥"

ਬਾਗ ਬਗੀਚੇ ਕਿਆਰੀਆਂ, ਥੋੜੇ ਦਿਨਾਂ ਦੀ ਬਾਤ,
ਪਿਛੇ ਸਭ ਰਹਿ ਜਾਣ, ਇਹ ਮੁੜ ਨਾ ਪਾਣੀ ਝਾਤ ।
ਮਾਂ ਪਿਉ ਪੁਤਰ ਇਸਤ੍ਰੀ, ਕਿਸੇ ਨਾ ਜਾਣਾ ਨਾਲ,
ਕਲਿਆਂ ਅਗੇ ਲਾਇਕੇ ਲੈ ਜਾਵੇਗਾ ਕਾਲ ।
ਮ੍ਰਿਗ ਤ੍ਰਿਸਨਾਂ ਜਿਉ ਦਿਸਦਾ ਝੂਠਾ ਸਭ ਪਸਾਰ,
ਨਿਕਲ ਜਾਣ ਪ੍ਰਾਨ ਜਦ, ਆਖਣ ਪ੍ਰੇਤ ਪੁਕਾਰ ।
ਕਰੋ ਭਜਨ ਗੁਰ ਰਾਮ ਹਰਿ, ਮਨ ਵਿਚ ਆਵੈ ਸ਼ਾਂਤਿ,
ਰਾਮ ਨਾਮ ਬਿਨ ਹੋਰ ਨਾ, ਕਿਸੇ ਪੁਛਣੀ ਬਾਤ !

## ੯.

ਗਯਾ ਤੋਂ ਸ੍ਰੀ ਗੁਰੂ ਜੀ, ਪਟਨੇ ਵਲ ਪਧਾਰ,
ਦਰਸਨ ਦੇਂਦੇ ਤਾਰਦੇ, ਜਪਦੇ "ਸਤਿ ਕਰਤਾਰ ।"
ਸੈਲਾਂ ਕਰਦੇ ਦੇਸ ਦਾ, ਤੁਰਨ ਭੁਯੰਗਮ ਚਾਲ,
ਜਿਥੇ ਧਰਦੇ ਚਰਨ ਨੇ, ਤਿਥੇ ਕਰਨ ਨਿਹਾਲ ।
ਸਹਿਜੇ ਸਹਿਜੇ ਆ ਗਏ, ਪਟਨੇ ਦੇ ਵਲ ਧਾਇ,
ਗੁਰੂ ਨਾਨਕ ਵੀ ਪਾਤਸ਼ਾਹ, ਚਰਨ ਦਿਖਾਇਹੀ ਪਾਇ ।
ਜੌਹਰੀ ਸਾਲਸ ਰਾਇ ਨੂੰ, ਲਾਲਾਂ ਦੀ ਪਹਿਚਾਣ,
ਦਸੀ ਕਰਕੇ ਓਸ ਦਾ, ਦੂਰ ਕੀਆ ਅਭਿਮਾਨ ।
ਏਸ ਪਾਟਲੀ ਪੁਤਰ ਨੇ, ਕਈ ਡਿਠੇ ਹਨ ਖੇਲ,
ਹੁੰਦਾ ਆਇਆ ਏਸ ਥਾਂ, ਸੰਸਕ੍ਰਿਤੀ ਦਾ ਮੇਲ ।

ਹਿੰਦੂ ਜੈਨੀ ਬੋਧ ਸਭ, ਆਏ ਏਸ ਸਥਾਨ,
ਰਹੇ ਸਿਖਾਂ ਦੇ ਏਸ ਨੂੰ, ਅਪਣਾ ਦਰਸ਼ਨ ਗਿਆਨ।
ਫਾਤਹ ਸੀ ਕਮਾਲ ਜਿਸ, ਕੋਈ ਨਾ ਸਕਿਆ ਰੋਕ,
ਚਕ੍ਰਵਰਤੀ ਛਤ੍ਰ ਪਤਿ, ਸ਼ਾਹਨ ਸ਼ਾਹ ਅਸ਼ੋਕ ।
ਪਰ ਜਦੋਂ ਕਲਿੰਗ ਨੂੰ, ਆਪਣੇ ਕਰਨ ਅਧੀਨ,
ਤਿੰਨ ਸਾਲ ਲੜਦਾ ਰਿਹਾ, ਓਸ ਨਾ ਮੰਨੀ ਈਨ।
ਲਖਾਂ ਬੰਦੇ ਮਰ ਗਏ, ਏਸ ਜੰਗ ਵਿਚਕਾਰ,
ਲਖਾਂ ਪਿੰਗਲੇ ਹੋ ਗਏ, ਲਖਾਂ ਹੀ ਬੇਕਾਰ ।

ਕੋਰੜਾ :— ਕਾਲ ਪਇਆ, ਫੈਲੀਆਂ ਕਈ ਬੀਮਾਰੀਆਂ,
ਓਨਾਂ ਨੇ ਵੀ ਘਟ ਨਾ ਖੈਰਾਂ ਗੁਜ਼ਾਰੀਆਂ ।
ਮਚ ਗਈ ਦੇਸ ਵਿਚ, ਹਾਂਹਾਕਾਰ ਸੀ,
ਕੰਮ ਕਾਰ ਰਿਹਾ ਨਾ, ਹੋਏ ਬੇਕਾਰ ਸੀ ।
ਕੰਨੀ ਜਦ ਪਈਆਂ ਸੀ ਕੂਕਾਂ ਨਰੇਸ਼ ਦੇ,
ਤ੍ਰਾਹ ਤ੍ਰਾਹ ਪਈ ਹੋਵੇ, ਵਿਚ ਦੇਸ਼ ਦੇ ।
ਓਸ ਤੋਂ ਨਾ ਸੁਣੀ ਗਈ ਹਾਹਾਕਾਰ ਸੀ,
ਹੋ ਗਿਆ ਅਸ਼ੋਕ, ਇਸ ਤੋਂ ਬੇਜ਼ਾਰ ਸੀ ।
ਲੜ ਰਿਹਾ ਕਲਿੰਗਾ, ਜਦੋਂ ਡਿਠਾ ਓਸ ਨੇ,
ਸੋਚਿਆ ਕਿ ਸਾਰੇ ਹੀ, ਇਹ ਮੇਰੇ ਦੇਸ਼ ਨੇ ।
ਲਖਾਂ ਮਾਵਾਂ ਪੁਤਰਾਂ ਨੂੰ, ਖੋਈ ਬੈਠੀਆ,
ਲਖਾਂ ਰੰਨਾਂ ਖਸਮਾਂ ਨੂੰ, ਰੋਣ ਬੈਠੀਆਂ ।
ਲਭ ਰਹੀਆਂ ਭੈਣਾਂ, ਵੀਰਾਂ ਨੂੰ ਵਿਚਾਰੀਆਂ,
ਲਗਿਆ ਨਾ ਪਤਾ ਸਭੇ, ਰੋ ਰੋ ਹਾਰੀਆਂ ।
ਕਿਸੇ ਦੀ ਨਾ ਬਾਂਹ, ਨਾ ਕਿਸੇ ਦੇ ਪੈਰ ਸੀ,
ਜੰਗ ਨੇ ਗੁਜ਼ਾਰੀ ਨਾ, ਕੋਈ ਵੀ ਖੈਰ ਸੀ ।

ਦਿਲ ਡੰਬ ਗਿਆ, ਵੇਖ ਕੇ ਨਰੇਸ਼ ਦਾ,
ਸੋਚਦਾ ਕਿ ਕਾਰਨ ਹਾਂ, ਮੈਂ ਹੀ ਏਸ ਦਾ।
ਹਿੰਸਾ ਛਡ ਉਸਨੇ ਅਹਿੰਸਾ ਧਾਰੀ ਸੀ,
ਬਾਕੀ ਉਮਰ ਬੁਧ ਧਰਮ, ਧਰ ਗੁਜ਼ਾਰੀ ਸੀ।
ਪਟਨਾ ਸੀ ਕੇਂਦਰ, ਬੁਧ ਦੇ ਧਰਮ ਦਾ,
ਲਗਦਾ ਨਾ ਪਤਾ ਵੈਦਕ ਕਰਮ ਦਾ।
ਪੰਜਾਹ ਹਜ਼ਾਰ ਪ੍ਰਚਾਰਕ ਰਖੇ, ਤਿਕਸ਼ੂ,
ਥਾਂ ਥਾਂ ਫਿਰ ਰਹੇ, ਘੋਨ ਮੋਨ ਭਿਕਸ਼ੂ।
"ਬੁਧ ਦੀ ਸ਼ਰਨਿ" ਲਵੇਂ ਜੇ ਹੈ ਬਚਣਾ,
"ਧਰਮ ਦੀ ਸ਼ਰਨ" ਸੁਰਗਾਂ ਦੀ ਰਚਣਾ।
"ਸੰਘ ਦੀ ਸ਼ਰਨ" ਲਓ ਕਰੇ ਏਕਤਾ,
ਦੂਰ ਕਰ ਦੇਵੇਂ ਮਜ਼ਬੀ ਅਨੇਕਤਾ।
ਕੁਝ ਚਿਰ ਬੋਲ ਬਾਲਾ, ਰਿਹਾ ਏਸ ਦਾ,
ਓਸ ਉਤੇ ਹੱਥ ਕਿਉਂਕਿ ਸੀ ਨਰੇਸ਼ ਦਾ।
ਮੁੜਕੇ ਮੈਦਾਨ ਹਿੰਦੂ ਧਰਮ ਗੱਜਿਆ,
ਸਕਿਆ ਖਲੋ ਨਾ ਬੁਧ ਮਜ਼ਬ ਭੱਜਿਆ।
ਮਾਰ ਦਿਤੇ ਬੋਧ ਡੋਬ ਦਿਤੇ ਬੇੜੇ ਸੀ,
ਬਹੁਤੇ ਫੜ ਫੜ ਸਾਗਰਾਂ 'ਚ ਰਿਹੜੇ ਸੀ!
ਬੋਧੀਆਂ ਤੋਂ ਦੇਸ ਸਾਰਾ ਖਾਲੀ ਕਰਿਆ,
ਪਰ ਰਿਹਾ ਸ਼ਸ਼ਾਕ ਦੇ ਨਾਲ ਭਰਿਆ।
ਕਦੀ ਉਲਟ ਫੇਰ ਜੋ ਡਿਠੇ ਸੀ ਪਟਨਾ,
ਕਿਸੇ ਦੀ ਗੁਜ਼ਾਰੀ ਓਸ ਨਾਲ ਘਟਨਾ।
ਸੰਸਕ੍ਰਿਤੀਆਂ ਦਾ ਪਟਨਾ ਅਖਾੜਾ ਸੀ,
ਧੋਂਦਾ ਰਿਹਾ ਦੇਸ ਵਿਚ, ਸਦਾ ਪਾੜਾ ਸੀ।

ਲੌਂਵੇਂ ਗੁਰੂ ਪਟਨੇ, ਚਰਨ ਪਾਏ ਸੀ,
ਕਈ ਖੇਲ ਗੁਰੂ, ਏਸ ਥਾਂ ਰਚਾਏ ਸੀ ।
ਤਖਤ ਉਸਾਰਨ ਦਾ ਮੁਢ ਕਰਿਆ,
ਦੁਸ਼ਟ ਦਮਨ ਗੁਰੂ ਅਵਿਤਾਰ ਧਰਿਆ ।
ਇਸ ਪਟਨੇ ਦਾ ਸਿਖ ਇਕ, ਜੈਤਾ ਕਰੇ ਦੁਕਾਨ,
ਕਪੜੇ ਮੈਲੇ ਪੁਜਕੇ, ਜਾਪੇ ਜਿਉਂ ਭਲਵਾਨ ।
ਨ੍ਹਾਤਾ ਨਹੀਂ ਸੀ ਉਮਰ ਭਰ, ਆਂਹਦੇ ਲੋਕੀ ਸੇਠ,
ਬੇਸ਼ਕ ਹੋਵੇ ਹਾੜ੍ਹ ਸੋਣ, ਵੈਸਾਖ ਭਾਦੋਂ ਜੇਠ ।
ਲੋਕੀ ਗੰਗਾ ਘਾਟ ਤੇ, ਕਰਦੇ ਨਿਤ ਇਸ਼ਨਾਨ,
ਜੈਤਾ ਕਦੀ ਨਾ ਗਿਆ ਸੀ, ਬੈਠਾ ਰਹੇ ਦੁਕਾਨ ।
ਦੋ ਵੇਲੇ ਘਰ ਆਪਣੇ, ਕਰਦਾ ਨਿਤ ਅਰਦਾਸ,
ਦਰਸ਼ਨ ਦੇਵੋ ਗੁਰੂ ਜੀ, ਮੇਰੀ ਪੂਰੋ ਆਸ ।
ਜੈਤੇ ਪੂਰੇ ਸਿਖ ਦਾ, ਗੁਰ ਚਰਨਾਂ ਸੰਗ ਪਿਆਰ,
ਗੁਰੂ ਬਿਨਾ ਕੋਈ ਓਸਦਾ, ਹੋਰ ਨਾ ਕੋਈ ਯਾਰ ।
ਆਪਣਾ ਘਰ ਬਣਾਇਆ, ਉਸ ਨੇ ਸੀ ਧਰਮਸਾਲ,
ਆਏ ਗਏ ਸਿਖ ਨੂੰ, ਅੰਦਰ ਦਏ ਬੈਠਾਲ ।
ਇਕ ਦਿਨ ਸਿਖ ਵੇਖਣ ਲਈ, ਓਸ ਰੋਜਾਨਾ ਕਾਰ,
ਘਰ ਦੇ ਅੰਦਰ ਚੁਪ ਚਾਪ, ਟਿਕ ਗਏ ਪੈਰ ਪਸਾਰ ।
ਜੈਤੇ ਸਮਝਿਆ ਪਏ ਨੇ, ਸੁਤੇ ਘੂਕ ਮਹਾਨ,
ਮੇਰੇ ਕੰਮ ਦਾ ਕਰਨਗੇ, ਇਹ ਨਾ ਕੋਈ ਧਿਆਨ ।
ਜੈਤਾ ਸੋਚਕੇ ਉਠਿਆ, ਡੇਢ ਪਹਿਰ ਰਹੇ ਰਾਤ,
ਵਡਾ ਸਾਰਾ ਕੁੰਡ ਸੀ, ਅੰਗਣ ਵਿਚ ਸਥਾਤ ।
ਆਣ ਖਲੋਤਾ ਕੁੰਡ ਵਿਚ, ਦਾਤਣ ਸੌਚ ਨਿਬੇੜ,
ਸ਼ੁਰ ਸ਼ੁਰ ਕਰਦੀ ਸੁਰਸਰੀ, ਕੁੰਡ 'ਚ ਪਾਇਆ ਗੇੜ ।

ਚੰਗੀ ਤਰ੍ਹਾਂ ਸੇਠ ਜਦ, ਕਰ ਲੀਤਾ ਇਸ਼ਨਾਨ,
ਸਹਿਜੇ ਮੁੜ ਗਈ ਸੁਰਸਰੀ, ਰਿਹਾ ਨਾ ਕੋਈ ਨਿਸ਼ਾਨ
ਜੈਤੇ ਸੇਠ ਦੀ ਇੰਞ ਹੀ, ਰੋਜ਼ਾਨਾ ਸੀ ਕਾਰ,
ਗੁਰ ਦਰਸਨ ਦੀ ਓਸ ਨੂੰ, ਲੋਚਾ ਅਪਰੰਪਾਰ।
ਇਸ ਕੌਤਕ ਨੂੰ ਤਕਕੇ, ਹੋਏ ਸਿਖ ਨਿਹਾਲ,
ਆਂਹਦੇ "ਜੈਤਾ ਧੰਨ ਤੂੰ, ਧੰਨ ਹੈ ਤੇਰੀ ਘਾਲ।
ਕਰਦਾ ਸੀ ਨਿਤ ਨੇਮ ਓਹ, ਗੰਗਾ ਵਿਚ ਸ਼ਨਾਨ,
ਲਗਦਾ ਪਤਾ ਨਾ ਕਿਸੇ ਸੀ, ਹੋਸਨ ਲੋਕ ਹੈਰਾਨ।
ਜੈਤੇ ਦੀ ਤਕ ਕਾਰ ਇਹ, ਹੋਏ ਸਿਖ ਅਨੰਦ,
ਕਾਮਲ ਸਿਖੀ ਸਿਦਕ ਵਿਚ, ਜੋ ਸੀ ਬਹੁਤ ਬੁਲੰਦ।
ਸਤਿਗੁਰ ਦੇ ਦੀਦਾਰ ਲਈ, ਕਰੇ ਨਿਤ ਅਰਦਾਸ,
ਕਿਰਪਾ ਕਰੋ ਗਰੀਬ ਤੇ, "ਦਿਲ ਦੀ ਪੂਰੋ ਆਸ।
ਗੱਦੀ ਨਾਨਕ ਗੁਰੂ ਦੀ, ਦੇ ਨੌਂਵੇਂ ਪ ਤਸ਼ਾਹ,
ਤੇਗ਼ ਬਹਾਦੁਰ ਗੁਰੂ ਜੀ, ਸਭਨਾ ਦਾ ਵਿਸਾਹ।
ਜੋ ਘਟ ਘਟ ਦੀ ਜਾਣਦੇ, ਸੁਣ ਸਿਖ ਦੀ ਅਰਦਾਸ,
ਸ਼ਰਧਾ ਪੂਰਨ ਦੇ ਲਈ, ਆਣ ਖਲੋਤੇ ਪਾਸ।
ਦੀਨ ਬੰਧੂ ਸ੍ਰੀ ਗੁਰੂ ਜੀ, ਪਟਨੇ ਦੇ ਵਿਚਕਾਰ,
ਜੈਤੇ ਦੇ ਘਰ ਜਾਇਕੇ, ਉਤਰੇ ਸਣ ਪਰਵਾਰ।
ਕੀਤਾ ਜੈਤੇ ਸੇਠ ਨੂੰ, ਨਦਰੀ ਨਦਰਿ ਨਿਹਾਲ,
ਖੁਸ਼ ਹੋਏ ਸ੍ਰੀ ਗੁਰੂ ਜੀ, ਵੇਖ ਸਿਖ ਦੀ ਘਾਲ।
ਹਟੀ ਛਡਕੇ ਆ ਗਿਆ, ਜੈਤਾ ਸੁਣ ਕੇ ਸੱਦਿ,
ਜਿਸਦੀਆਂ ਇਛਾਂ ਪੁੰਨੀਆਂ, ਬਾਕੀ ਰਹੀ ਨਾ ਕੋਇ।
ਚਰਨੀ ਸੀਸ ਨਿਵਾਇਕੇ, ਸੁੰਦਰ ਪਲੰਘ ਵਿਛਾਇ,
ਉਸ ਉਤੇ ਸ੍ਰੀ ਗੁਰੂ ਜੀ, ਆਦਰ ਨਾਲ ਬਿਠਾਇ।

ਮਾਤਾ ਗੁਜਰੀ ਨਾਨਕੀ, ਸ੍ਰੀ ਕ੍ਰਿਪਾਲ ਚੰਦ ਆਦਿ,
ਡੇਰੇ ਦਿਤੇ ਸਭ ਨੂੰ, ਨਾਲ ਖੁਸ਼ੀ ਅਹਿਲਾਦ ।
ਸਜਣ ਲਗੇ ਦੀਵਾਨ ਨਿਤ, ਸੰਗਤ ਲਗੀ ਆਣ,
ਪੂਰਬ ਬੰਗਾਲ ਬਿਹਾਰ ਦੇ, ਸਿਦਕੀ ਸਿਖ ਮਹਾਨ ।
ਗੁਰਬਾਣੀ ਦਾ ਨਿਤ ਹੀ, ਹੁੰਦਾ ਸੀ ਉਪਦੇਸ਼,
ਸੁਣ ਕੇ ਦੂਰ ਹੋ ਜਾਂਵਦੇ, ਸਾਰੇ ਕਸ਼ਟ ਕਲੇਸ਼ ।

ਜਾ ਮੈ ਭਜਨੁ ਰਾਮ ਕੋ ਨਾਂਹੀ ॥
ਤਿਹ ਨਰ ਜਨਮੁ ਅਕਾਰਥ ਖੋਇਆ ਯਹਿ ਰਾਖਹੁ ਮਨ ਮਾਹੀ ॥੧॥ਰਹਾਉ॥
ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥
ਨਿਹਫਲ ਧਰਮ ਤਾਹਿ ਤੁਮ ਮਾਨੋ ਸਾਚੁ ਕਹਤ ਮੈ ਜਾ ਕਉ ॥੧॥
ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹਿ ਪਾਨੀ ॥
ਤੈਸੇ ਹੀ ਤੁਮ ਤਾਹਿ ਪਛਾਨੋ ਭਗਤਿ ਹੀਨ ਜੋ ਪ੍ਰਾਨੀ ॥੨॥
ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰ ਯਹ ਭੇਦੁ ਬਤਾਵੈ ।
ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ ॥੩॥੩॥

ਸੰਗਤ ਆ ਰਹੀ ਆਮ ਹੁਣ, ਰਹੇ ਬਹੁਤ ਭਰਮਾਰ,
ਜੈਤੇ ਦਾ ਘਰ ਤੰਗ ਸੀ, ਸੰਗਤ ਬਿਨਾ ਸ਼ੁਮਾਰ ।
ਲਗੀ ਹੋਣ ਵਿਚਾਰ ਸੀ, ਬਦਲੀਏ ਹੋਰ ਸਥਾਨ,
ਜਿਥੇ ਹੋਵੇ ਭੀੜ ਨਾ, ਸਜਦੇ ਰਹਿਣ ਦੀਵਾਨ ।
ਆਲਿਮ ਗੰਜ ਦੇ ਵਿਚ ਸੀ, ਜੈਤੇ ਦਾ ਘਰ ਬਾਰ,
ਸੰਗਤ ਕਰਦੀ ਓਸ ਥਾਂ, ਸਤਿਗੁਰ ਦਾ ਦੀਦਾਰ ।
ਇਕ ਸਿਖ ਨੇ ਆਖਿਆ, ਮੇਰੇ ਕੋਲ ਮਕਾਨ,
ਖੁਲ੍ਹਾ ਡੁਲ੍ਹਾ ਬੜਾ ਹੈ, ਵਿਹੜਾ ਅੰਗਣ ਮਹਾਨ ।

ਹਾਜਰ ਸੇਵਾ ਵਿਚ ਜੋ, ਕਰਨ ਗੁਰੂ ਪ੍ਰਵਾਨ,
ਅਜ ਹੀ ਓਥੇ ਚਲਕੇ, ਸੰਗਤ ਲਾਇ ਦੀਵਾਨ ।
ਲੰਗਰ ਦੇ ਜਲ ਦੇ ਲਈ, ਖੂਹ ਵੀ ਹੈ ਵਿਚ ਓਸ,
ਜਲ ਲਈ ਜਾਣਾ ਨਾ ਪਏ, ਗੰਗਾ ਦੇ ਵਲ ਕੋਸ ।
ਮੈਂ ਸਮਝਾਂਗਾ ਧੰਨ ਭਾਗ, ਸਤਿਗੁਰ ਚਰਨ ਜੇ ਪਾਨ,
ਮੇਰੇ ਜਿਹਾ ਕੋਈ ਹੋਰ ਨਾ, ਸੇਵ ਕਰਨ ਪ੍ਰਵਾਨ ।
ਸੁਣ ਸੰਗਤ ਨੇ ਖੁਸ਼ੀ ਹੋ, ਕੀਤੀ ਜੈ ਜੈ ਕਾਰ,
ਸਦ ਮੇਵੜੇ ਨੂੰ ਕਿਹਾ, "ਕਰ ਅਰਦਾਸ" ਸੁਧਾਰ ।
ਝਟ ਪਟ ਚੁਕ ਸਮਾਨ ਸਭ, ਲੈ ਗਏ ਸੇਵਕ ਦਾਸ,
ਖੁਸ਼ੀ ਵਿਚ ਭਰ ਮੇਵੜੇ, ਜਾਂ ਕੀਤੀ ਅਰਦਾਸ ।
ਖੁਸ਼ ਸੀ ਮਾਤਾ ਨਾਨਕੀ, ਕ੍ਰਿਪਾਲ ਚੰਦ ਖੁਸ਼ ਨਾਲ,
ਪਤਾ ਨਹੀਂ ਗੁਰ ਏਸ ਥਾਂ, ਕਦ ਤਕ ਕਰਨ ਨਿਹਾਲ ।
ਡੇਰਾ ਲਾ ਹਵੇਲੀ ਵਿਚ, ਅੰਦਰ ਹੀ ਦੀਵਾਨ,
ਸੰਗਤ ਸਿਖ ਸਭ ਸੇਂਵਦੇ, ਜਿੰਨੇ ਮਰਜ਼ੀ ਆਣ ।
ਪਟਨੇ ਵਿਚ ਹੋਈ ਗੁਰੂ ਦੀ, ਇਕ ਰਾਜੇ ਨਾਲ ਭੇਟ,
ਰਾਮ ਸਿੰਘ ਰਾਜਪੂਤ ਆ, ਡੰਡਵਤ ਕੀਤੀ ਲੇਟ ।
ਜਾ ਰਿਹਾ ਓਹ ਆਸਾਮ ਨੂੰ, ਫੌਜਾਂ ਲੈ ਕੇ ਨਾਲ,
ਪਰ ਸੀ ਡਰਦਾ ਕੰਬਦਾ, ਸਮਝੇ ਆਇਆ ਕਾਲ ।
ਅੱਲਾ ਅੱਲਾ ਕਰ ਰਹੇ, ਅਗਲੇ ਸਿਪਾਹੀ ਕੰਬ,
ਜਾਦੂ ਕਾਮਰੂ ਦੇਸ ਦਾ, ਦਏ ਬੁਲਾ ਓਹ ਬੰਬ ।
ਗੁਰ ਚਰਨਾਂ ਦਾ ਦਾਸ ਉਹ, ਬਿਸ਼ਨ ਸਿੰਘ ਨਰੇਸ਼,
ਸਰਨ ਗੁਰੂ ਦੀ ਆਣ ਕੇ, ਲਭੀ ਘਟੇ ਕਲੇਸ਼ ।
ਰਾਮ ਸਿੰਘ ਨੇ ਆ ਕਰੀ, ਚਰਨਾ ਵਿਚ ਅਰਦਾਸ,
ਇਹ ਘਰਾਣਾ ਚਿਰਾਂ ਤੋਂ, ਗੁਰੂ ਚਰਨ ਦਾ ਦਾਸ ।

ਦੇਸ ਕਾਮਰੂ ਜਾ ਰਿਹਾ, ਫੌਜਾਂ ਨਾਲ ਦਲੇਰ,
ਰਾਮ ਸਿੰਘ ਕਛਵਾਹਿਆ, ਸੀ ਰਾਜਪੂਤ ਜਿਉਂ ਸ਼ੇਰ।
ਪਰ ਸਭ ਥਰ ਥਰ ਕੰਬਦੇ, ਜਾਦੂਗਰ ਸੀ ਦੇਸ,
ਬੰਦਾ ਮੀਢੇ ਵਾਂਗਰਾਂ, ਮਿਆਂਕੇ ਹੱ ਛਤਰੇਸ਼।
ਸਭ ਮੁਗਲਾਨੀ ਫੌਜ ਹੀ, ਡਰਦੀ ਕਰੇ ਤ੍ਰਾਸ,
ਆਖੇ ਸਾਨੂੰ ਨਾ ਰਹੀ, ਮੁੜ ਪਰਤਣ ਦੀ ਆਸ।
ਜਾਦੂ ਹੈ ਬਰਹੱਕ ਪਰ, ਕਾਫਰ ਕਰਦੇ ਆਨ,
ਕਰਦੇ ਪੀਰ ਬਿਆਨ ਨੇ, ਸਭੇ ਮੁਸਲਮਾਨ।
ਰਾਮ ਸਿੰਘ ਨੇ ਅਰਜ ਕਰ, ਕਿਹਾ ਗੁਰੂ ਮਹਾਰਾਜ,
ਮੈਨੂੰ ਸੇਵਕ ਜਾਣਕੇ, ਰਖੋ ਮੇਰੀ ਲਾਜ।
ਏਸ ਮੁਹਿੰਮ ਤੇ ਜੋ ਗਏ, ਸਭੇ ਆਏ ਹਾਰ,
ਮੇਰੀ ਇਜ਼ਤ ਆਪਦੇ, ਹਥ ਗੁਰੂ ਰਖਵਾਰ।
ਪਿਤਾ ਆਪਦੇ ਗੁਰੂ ਜੀ, ਹਰਿ ਗੋਬਿੰਦ ਮਹਾਰਾਜ,
ਮੁਗਲਾਂ ਨੂੰ ਪਾਂਦੇ ਰਹੇ, ਸਦ ਰਣ ਅੰਦਰ ਭਾਜ।
ਓਨ੍ਹਾਂ ਨਾਲ ਹਜ਼ੂਰ ਵੀ, ਕਰਦੇ ਰਹੇ ਕਮਾਲ,
ਕਰਕੇ ਛਡਦੇ ਖਤਮ ਸਭ, ਮੁਗਲਾਂ ਦੀ ਜੋ ਚਾਲ।
ਅਜ ਵੀ ਨਾਲ ਹਜ਼ੂਰ ਦੇ, ਕਾਫੀ ਸੈਨਕ ਜੁਆਨ,
ਰਣ ਵਿਚ ਨਾ ਇਹ ਮੰਨਦੇ, ਵੈਰੀ ਦੀ ਕੋਈ ਕਾਣ।
ਇਨ੍ਹਾਂ ਨੂੰ ਭਰਮਾਏ ਨਹੀਂ, ਟੂਣਾਂ ਕਮਣ ਟੋਰ,
ਗੁਰ ਸਿਖ ਤੇ ਚਲਦਾ ਨਹੀਂ, ਹੋਰ ਕਿਸੇ ਦਾ ਜ਼ੋਰ।
ਮੈਨੋ ਅਰਜ ਗੁਲਾਮ ਦੀ, ਚਲੋ ਮੇਰੇ ਨਾਲ,
ਸੈਲਾ ਕਰੋ ਅਸਾਮ ਦਾ, ਸੰਗਤ ਕਰੋ ਨਿਹਾਲ।
ਮੈਂ ਸੁਣਿਆ ਜਦ ਗਏ ਸੀ, ਗੁਰ ਨਾਨਕ ਉਸ ਦੇਸ,
ਨਾਲ ਉਨ੍ਹਾਂ ਦੇ ਇਕ ਸੀ, ਮਰਦਾਨਾ ਦਰਵੇਸ।

ਅਚਣ ਚੇਤੀ ਗਿਆ ਓਹ, ਜਦੋਂ ਸ਼ਹਿਰ ਦੇ ਵਲ,
ਕੀਤਾ ਸੀ ਉਸ ਨਾਲ ਵੀ, ਮਾਂਦਰੀਆਂ ਨੇ ਛੱਲ ।
ਮੀਢੇ ਵਾਂਗ ਮਿਆਂਕਦਾ, ਮਰਦਾਨਾ ਮਸ਼ਹੂਰ,
ਕਾਮਣਹਾਰੀ ਸੀ ਕੋਈ, ਓਸ ਦੇਸ਼ ਦੀ ਹੂਰ ।
ਗੁਰ ਨਾਨਕ ਨਿਰੰਕਾਰ ਜਦ, ਗਏ ਓਸ ਦੇ ਦੁਆਰ,
ਚਰਨਾਂ ਉਪਰ ਢਹਿ ਪਈ, ਮੰਨ ਆਪਣੀ ਹਾਰ ।
ਮਰਦਾਨੇ ਦੇ ਦਰਸ ਕਰ, ਪਰਤੇ ਹੋਸ਼ ਹਵਾਸ,
ਗੁਰ ਬਾਬੇ ਦੇ ਚਰਨ ਤੇ, ਡਿੱਗ ਮਿਟਾਈ ਪਿਆਸ ।
ਗੁਰਾਂ ਕਿਹਾ ਮਰਦਾਨਿਆਂ, 'ਬੋਲ ਸਤਿ ਕਰਤਾਰ,
ਢਾਡੀ ਤੂੰ ਨਿਰੰਕਾਰ ਦਾ, ਛੇੜ ਅਗੰਮੀ ਤਾਰ ।
ਨਾਟਕ ਚੇਟਕ ਵਿਚ ਫਸ, ਬੈਠਾ ਭੁਲ ਸੰਗੀਤ,
ਨਿਰੰਕਾਰ ਨੂੰ ਯਾਦ ਕਰ, ਜੋ ਸਾਡਾ ਹੈ ਮੀਤ ।
ਤੇਰੇ ਅਗੇ ਕੋਈ ਚੀਜ ਨਾਂ, ਚੰਚਲ ਹਾਰੀ ਨਾਰ,
ਭੁਲ ਬੈਠਾ ਹੈਂ ਬੋਲੀਆ, "ਨਿਰੰਕਾਰ ! ਕਰਤਾਰ ।
ਛੇੜ ਰੁਬਾਬ ਸੁਹਾਵਣੀ, ਲਾ ਕੋਈ ਅਰਸ਼ੀ ਤਾਨ,
"ਗੁਰ ਕੀ ਬਾਣੀ" ਗਾਇਨ ਕਰ, ਚਰਨੀਂ ਢਹੇ ਜਹਾਨ ।
ਹੋਸ਼ਾ ਸਨ ਮੁੜ ਪਰਤੀਆਂ, ਮਰਦਾਨੇ ਨੂੰ ਕੁਲ,
ਚੁੱਕ ਲਈ ਓਸ ਰੁਬਾਬ ਫਿਰ, ਬੈਠਾ ਸੀ ਜਿਸ ਭੁਲ ।
ਛੇੜ ਰੁਬਾਬ ਸੁਹਾਵਣੀ, ਖਾਕੇ ਅਜਬ ਹੁਲਾਰ,
ਲਥਾ ਝੂਠਾ ਨਸ਼ਾ ਸਭ, ਚੜ੍ਹ ਗਿਆ ਨਾਮ ਖੁਮਾਰ ।
ਆਈ ਸੀ ਆਵਾਜ਼ ਤਦ, ਛੇੜੀ ਜਦੋਂ ਰਬਾਬ,
"ਧੰਨ ਗੁਰੂ ਨਾਨਕ ਨਿਰੰਕਾਰ ਧੰਨ, ਧੰਨ ਹੈ ਸਚਾ ਸਾਹਬ ।
ਕੀਤਾ ਸ਼ਬਦ ਉਚਾਰ ਗੁਰ, ਮਰਦਾਨੇ ਲਾ ਤਾਨ,
ਗੁਰੂ-ਸਿਖ ਰਲਕੇ ਦੋਏ, ਕੀਰਤਨ ਲਗੇ ਗਾਨ ।

ਨੂਰਨ ਭੁਲੀ ਸੁਧ ਬੁਧ, ਭੁਲੀ ਮਾਣ ਹੰਕਾਰ,
ਚਰਨਾਂ ਉਪਰ ਆ ਡਿਗੀ, "ਗੁਰ ਨਾਨਕ ਨਿਰੰਕਾਰ ।
ਪਾਵਣ ਲਗੀ ਵਾਸਤੇ, 'ਬਖਸ਼ ਦਿਉ ਜੀਅ ਦਾਨ,
ਝੱਲੀ ਹੁਸਨ ਹੰਕਾਰ ਵਿਚ, ਅੱਲ੍ਹੜ ਮੈਂ ਨਾਦਾਨ ।
ਪਾਗਲ ਤੇ ਮੈਂ ਹੋਈ ਸਾਂ, ਪੈ ਗਈ ਮੜ੍ਹੀਆਂ ਰਾਹ,
ਕੜਕਵੀਂ ਧੁਪ ਹੁਨਾਲ ਦੀ, ਪੈਰ ਸੜਨ ਆਥਾਹ
ਸਿਰ ਸੀ ਨੰਗਾ ਸਾਂਈ ਬਿਨ, ਢੱਲਾਂ ਦੀ ਕੜਕੁੱਟ,
ਹੁਸਨ ਜੁਆਨੀ ਕਮਲੀ, ਲਈ ਅਜਾਈਂ ਲੁੱਟ ।
ਸਦਣ ਤੇ ਨਾ ਮੈਂ ਗਈ, ਆਪ ਹੀ ਆਏ ਚਲ,
ਭੁਲੀ ਨੂੰ ਸਮਝਾਇਕੇ, ਹੁਣ ਕਰ ਦੇਵੋ ਵੱਲ ।
ਜੰਤ੍ਰ ਮੰਤ੍ਰ ਪਾਖੰਡ ਸਭ, ਝੂਠਾ ਹੈ ਪਾਸਾਰ,
ਗੁਰਮੰਤ੍ਰ ਦ੍ਰਿੜਾਇਕੇ, ਕਰ ਦੇਵੋ ਨਿਸਤਾਰ ।
ਗੁਰ ਨਿਰੰਕਾਰੀ ਅਰਜ ਸੁਣ, ਬੋਲੇ ਨੂਰਨ ਸ਼ਾਹ,
ਨਾਨਕ ਚੇਟਕ ਭੁਲ ਕੇ, ਫੜ ਲੈ ਸਿਧਾ ਰਾਹ ।
ਸਾਧਾਂ ਦੀ ਸੇਵਾ ਲਈ, ਇਕ ਬਣਾ ਧਰਮਸ਼ਾਲ,
ਟਹਿਲ ਕਮਾਈਂ ਸਭਸ ਦੀ, ਸਚੇ ਹਿਰਦੇ ਨਾਲ ।
"ਸਾਸ ਗਰਾਸ ਨ ਵਿਸਰੈ, ਹਰਿ ਨਾਮਾ ਮਨ ਮੰਤ,
ਸੰਤ ਸੰਗਤ ਵਿਚ ਵਸਕੇ, ਆਪ ਹੋ ਜਾਵੇਂ ਸੰਤ ।
ਗੁਰੂ ਹੁਕਮ ਪ੍ਰਵਾਨ ਕਰ, ਖੂਬਾਂ ਦੀ ਸਰਦਾਰ,
ਸਤਿਗੁਰ ਰਮਤੇ ਹੋ ਗਏ, ਅਗੇ ਦੇਣ ਦੀਦਾਰ ।
ਸੁਣਿਆ ਹੈ ਮੁੜ ਰਚ ਲਿਆ, ਓਨਾ ਆਲ ਪਤਾਲ,
ਤੋੜ ਗਏ ਸਨ ਆਦਿ ਗੁਰ, ਜੋ ਕੁਫਰਾਂ ਦਾ ਜਾਲ ।
ਮੈਨੂੰ ਭੇਜਿਆ ਮੁਗਲ ਨੇ, ਫਤਹ ਕਰਨ ਆਸਾਮ,
ਮੈਂ ਆ ਪਿਆ ਹਾ ਪਾਤਸ਼ਾਹ, "ਗੁਰ ਨਾਨਕ ਦੀ ਸ਼ਾਮ ।"

ਕਰੋ ਅਰਜ ਪ੍ਰਵਾਨ ਪ੍ਰਭੂ, ਚਲੋ ਮੇਰੇ ਨਾਲ,
ਦਰਸ਼ਨ ਦਿਉ ਆਸਾਮ ਵਿਚ, ਸੰਗਤ ਕਰੋ ਨਿਹਾਲ ।

ਕੋਰੜਾ : ਕਾਰੂ ਦੇਸ ਵਿਚ ਹੈ ਦੇਵੀ ਕਮੱਖਿਆ,
ਓਹ ਰਿਧਾਂ ਸਿਧਾਂ ਨਾਲ ਭਰੀ ਅੱਖਿਆ ।
ਦੇਸ਼ ਦੀਆਂ ਰੰਨਾਂ ਨੇ ਚੰਚਲ ਹਾਰੀਆਂ,
ਮਰਦਾਂ ਦੇ ਕੰਨ੍ਹੇ ਕਰਨ ਸਵਾਰੀਆ ।
ਆਦਮੀ ਬਣਾਕੇ ਮੱਖੀ ਕੋਲੇ ਲਾਂਦੀਆਂ,
ਛੱਤਰਾ ਬਣਾਕੇ ਗਲੇ ਰਸਾ ਪਾਂਦੀਆਂ ।
ਭੁਲ ਜਾਂਦਾ ਅਸਲਾ ਬੰਦੇ ਨੂੰ ਆਪਣਾ,
ਯਾਦ ਰਹਿ ਜਾਂਦਾ ਕੇਵਲ ਮਿਆਕਣਾ ।
ਭਾਲੂ ਵਾਂਗ ਨੱਚੇ ਹਥ ਦੇ ਇਸ਼ਾਰੇ ਤੇ,
ਜੂਨ ਭੁਗਤਾਂਦੀਆਂ ਕਰਮ ਹਾਰੇ ਤੇ ।
ਹਥ ਦਾ ਇਸ਼ਾਰਾ ਸਮਝ ਮਿਆਂਕਦੇ,
ਕਦੀ ਰੋਣ ਹੱਸਣ ਵਾਂਗਰ ਜੁਆਕ ਦੇ ।
ਤੰਗ ਹੋ ਕੇ ਬੰਦਾ ਜਾਂ ਲਏ ਕਹਿਲੂਰੀਆਂ,
ਹਸ ਹਸ ਰੰਨਾ ਵੇਖ ਹੋਣ ਦੂਹਰੀਆਂ ।
ਡੈਣਾਂ ਓਥੇ ਵਸਣ ਮਨੁਖ ਖਾਣੀਆਂ,
ਓਨ੍ਹਾਂ ਦੀਆਂ ਸੁਣ ਸੁਣ ਕੇ ਕਹਾਣੀਆਂ ।
ਸਾਹ ਸੁਕ ਜਾਂਦਾ ਚੜ ਜਾਂਦਾ ਤਾਪ ਜੇ,
ਅਗੇ ਕੋਈ ਆਏ ਕੀਤੇ ਹੋਏ ਪਾਪ ਜੇ ।
ਤੋੜ ਨਹੀਂ ਸਕਾਂਗੇ ਰੰਨਾਂ ਦੇ ਜਾਲ ਨੂੰ,
ਕੌਣ ਸਕੇ ਮੋੜ ਆਏ ਨੇੜੇ ਕਾਲ ਨੂੰ ।
ਮੁੜ ਨਾ ਮਿਲੇਗੀ ਮਾਤ ਭੂਮੀ ਵੇਖਣੀ,
ਮਿਟ ਨਹੀਂ ਸਕਦੀ ਮਥੇ ਦੀ ਲੇਖਣੀ ।

ਰੇਖ ਮਿਟ ਸਕਦੀ ਨਹੀਂ ਮਥੇ ਵਾਲੀ ਹੈ,
ਲਿਖਿਆ ਵਿਧਾਤਾ ਦਾ ਜਾਵੇ ਨਾ ਖਾਲੀ ਹੈ ।
ਰੇਖ ਵਿਚ ਮੇਖ ਮਾਰ ਕੇ ਵਿਖਾ ਦਿਓ ?
ਚਲਕੇ ਆਸਾਮ ਨੂੰ ਫਤਹ ਦੁਆ ਦਿਓ ?
ਨਹੀਂ ਅਣਿਆਈ ਮੌਤ ਓਥੇ ਮਰਾਂਗੇ !
ਪਤਾ ਨਹੀਂ ਕਿਹੜੇ ਕਿਹੜੇ ਦੁਖ ਭਰਾਂਗੇ ?
ਬਾਦਸ਼ਾਹ ਨੇ ਦਿਲ ਬੇਈਮਾਨੀ ਧਾਰੀ ਹੈ ।
ਕੀਤੀ ਤਾਂਹੀ ਏਸ ਜੰਗ ਦੀ ਤਿਆਰੀ ਹੈ ।
ਦੁਸ਼ਮਣ ਦੀ ਹਿੱਕ ਵਿਚ ਸਪ ਮਾਰਿਆ ।
ਮੁਗਲਾਂ ਵੀ ਠੀਕ ਹੈ ਏਹੀ ਵਿਚਾਰਿਆ ।
ਤੀਰ ਹੈ ਚਲਾਇਆ ਕੰਮ ਠੀਕ ਕਰੇਗਾ ?
ਦੋਹਾਂ ਵਿਚੋਂ ਇਕ ਤੇ ਜ਼ਰੂਰ ਮਰੇਗਾ ?
ਮੈਨੂੰ ਉਂਞ ਮਾਰੇ ਤਾਂ ਬਗਾਵਤ ਹੋਇਗੀ ?
ਸਾਰੀ ਰਾਜਪੂਤੀ ਵਿਗੜ ਖਲੋਇਗੀ ?
ਮੈਂ ਜਾਵਾਂ ਮਰ, ਬਾਦਸ਼ਾਹ ਖੁਸ਼ ਹੋਇ,
ਜਿਤ ਲਾਂ ਆਸਾਮ ਰਾਜ ਵਧੇ ਸੁਖੀ ਹੋਇ ।
ਆਇਆ ਮੈਂ ਅੜਿਕੇ ਓਸ ਬੇਪੀਰ ਦੇ,
ਦੋਹੀ ਹੱਥੀਂ ਲਡੂ ਨੇ ਆਲਿਮਗੀਰ ਦੇ ?
ਨੰਗੀ ਤਲਵਾਰ ਕਰ ਬੀੜਾ ਰਖਿਆ ।
ਫੜੀ ਨਾ ਕਰਦ ਕਿਸੇ ਬੀੜਾ ਚਖਿਆ ।
ਮਨਸਬਦਾਰ ਵੱਡੇ, ਮੁਗਲ ਕਹਾਂਦੇ ਸੀ ।
ਓਹ ਨਾ, ਆਸਾਮ ਵਲ ਜਾਣਾ ਚਾਂਹਦੇ ਸੀ,
ਸ਼ਾਹ ਕਿਹਾ ਪਾਨ ਬੀੜਾ ਮੂੰਹ ਪਾਏ ਓਹ ।
ਫੜ ਤਲਵਾਰ ਕਾਮਰੂ ਨੂੰ ਜਾਵੇ ਜੋ ?

ਘੋੜਾ ਦੇਈਏ ਉਸਨੂੰ ਆਪਣੀ ਸਵਾਰੀ ਦਾ।
ਕਰੀਏ ਖਿਤਾਬ ਉਚਾ ਸਰਦਾਰੀ ਦਾ ?
ਸੁਣਕੇ ਇਹ ਗੱਲ ਸੀ ਸਨਾਟਾ ਛਾ ਗਿਆ
ਸਭਨਾਂ ਦੇ ਲਈ ਮਾਨੋ ਕਾਲ ਆ ਗਿਆ।
ਚੁਪ ਵੇਖ ਸ਼ਾਹ ਕੀਤੀ ਹਾਲ ਪਾਹਰਿਆ।
ਓਸ ਫੇਰ ਰਾਜਪੂਤਾਂ ਨੂੰ ਵੰਗਾਰਿਆ !
ਜਿਨ੍ਹਾਂ ਦਾ ਹੈ ਕੰਮ ਮਰਨਾ ਜਾਂ ਮਾਰਨਾ ?
ਓਨਾਂ ਨੂੰ ਨਾ ਚਾਹੀਦਾ ਧਰਮਹਾਰਨਾ ?
ਮੇਰੇ ਉਤੇ ਸ਼ਾਹ ਦੀ ਨਜ਼ਰ ਖਾਸ ਸੀ।
ਮੇਰੀ ਦੂਰ ਹੋਈ ਜ਼ਿੰਦਗੀ ਦੀ ਆਸ ਸੀ !
ਬੀੜਾ ਮੂੰਹ ਪਾ, ਕਿਰਪਾਨ ਫੜ ਕੇ,
ਗੁਰੂ ਨਿਰੰਕਾਰੀ ਦਾ ਧਿਆਨ ਧਰ ਕੇ।
ਕਿਹਾ ਮੈਂ ਆਸਾਮ ਨੂੰ ਇਕੱਲਾ ਜਾਵਾਂਗਾ ?
ਨਾਲ ਤਲਵਾਰ ਕਾਮਰੂ ਨਿਵਾਵਾਂਗਾ।
ਸ਼ਾਹ ਕਿਹਾ ਅਸੀਂ ਬਹੁਤ ਪ੍ਰਸੰਨ ਹਾਂ
ਨਰੇਸ਼ ਕਛਵਾਹੇ ਤਾਈਂ ਕਹੀਏ ਧੰਨ ਹਾਂ।
ਸਭਨਾਂ ਤੋਂ ਵਡੇ ਮਨਸਬਦਾਰ ਇਹ,
ਸਾਡੇ ਕੋਲ ਬੈਠਣ ਵਿਚ ਦਰਬਾਰ ਇਹ !
ਖਿਲਤ ਵੱਡ ਮੁਲਾਂ ਥਾਲ ਮੋਹਰਾਂ ਭਰਿਆ।
ਬਾਦਸ਼ਾਹ ਨੇ ਆਪ ਮੇਰੇ ਅਗੇ ਧਰਿਆ।
ਕਰਨ ਤਿਆਰੀ ਫੇਰ ਘਰ ਆਇਆ ਮੈਂ।
ਮਾਤਾ ਜੀ ਨੂੰ ਸਾਰਾ ਹਾਲ ਆ ਸੁਣਾਇਆ ਮੈਂ
ਗਲ ਸੁਣ ਮਾਤਾ ਜੀ ਹੋਏ ਬੇਹੋਸ਼ ਸਨ।
ਕੁਝ ਚਿਰ ਪਿਛੋਂ ਵਿਚ ਆਏ ਹੋਸ਼ ਸਨ।

ਆਖਣ ਲਗੇ ਪੁਤਰ ਆਸਾਮ ਜਾਈਂ ਨਾ ?
ਸਲ ਜੋ ਵਜੋਗ ਦਾ ਤੂੰ ਮੈਨੂੰ ਲਾਈਂ ਨਾ।
ਮਾਂ ਮੈਨੂੰ ਜਾਣਾ ਤੇ ਜ਼ਰੂਰ ਪਏਗਾ।
ਨਹੀਂ ਤਾਂ ਬਾਦਸ਼ਾਹ ਮੇਰੇ ਨਾਲ ਖਹੇਗਾ।
ਪੋਸਤ ਦੀ ਜ਼ਹਿਰ ਨਾਲ ਮਰਵਾਦਿਗਾ।
ਜਾਂ ਵਿਹ ਭਰੀ ਉਹ ਪੋਸ਼ਾਕ ਪੁਆਦਿਗਾ।
ਵਲਾਂ ਛਲਾਂ ਨਾਲ ਉਸ ਮੈਨੂੰ ਮਾਰਨਾ।
ਕਿਸੇ ਮਾਏ ਮੇਰੀਏ ਲੈਣੀ ਹੈ ਸਾਰ ਨਾ।
ਮਰਾਂਗਾ ਤੜਫ ਰਗੜਾਂਗਾ ਅੱਡੀਆਂ,
ਨਿਕਲੇਗੀ ਜਿੰਦ ਕੜਕਾ ਕੇ ਹੱਡੀਆਂ।
ਮੈਨੂੰ ਕਾਮਰੂਪ ਨੂੰ ਜਾਣਾ ਹੀ ਪਏਗਾ।
ਜ਼ਾਲਮ ਦਾ ਹੁਕਮ ਬਜਾਣਾ ਪਏਗਾ।
ਜਾਣਾ ਜੇ ਜ਼ਰੂਰ, ਮਾਂ ਕਿਹਾ ਦਸਾਂ ਗੱਲ ਮੈਂ,
ਤੈਣਾਂ ਚੰਚਲ ਹਾਰੀਆਂ ਦਾ ਲੱਭਾ ਹੱਲ ਮੈਂ।
ਬੂਹਾ ਲਭ ਗੁਰੂ ਨਾਨਕ ਨਿਰੰਕਾਰੀ ਦਾ।
ਜ਼ੋਰ ਨਾ ਕਿਸੇ ਦੇ ਕੋਲੋਂ ਕਦੀ ਹਾਰੀ ਦਾ।
ਪੁਛ ਜਾ ਕੇ ਸਾਧ ਸੰਗਤ ਦਿਲੀ ਵਾਲੀ ਨੂੰ।
ਭਾਲ ਜਾ ਕੇ ਕਿਤੇ ਗੁਰੂ ਲਉ ਬਾਲੀ ਨੂੰ।
ਬਾਲਾ ਪ੍ਰੀਤਮ ਸ੍ਰੀ ਹਰਿਕ੍ਰਿਸ਼ਨ ਸਤਿਗੁਰੂ।
ਸਾਡੇ ਖਾਨਦਾਨ ਦੇ ਰਹੇ ਜੋ ਵਾਹਿਰੂ।
ਨੌਵੇਂ ਗੁਰੂ ਤੇਗ ਬਹਾਦੁਰ ਪਾਤਸ਼ਾਹ।
ਹੋਣ ਉਹ ਮਹੇਸ਼ ਵਾਂਗ ਭੋਲੇ ਬਾਦਸ਼ਾਹ।
ਰੱਤੀ ਜੇਹੀ ਭਗਤੀ ਤੇ ਵਿਸ ਜਾਂਦੇ ਨੇ।
ਕਰਨਾ ਦੀਦਾਰ ਚਾਹੀਏ ਦਿਸ ਜਾਂਦੇ ਨੇ।

ਲੋਕੀ ਆਂਹਦੇ ਇਕ ਮੱਖਣ ਵਪਾਰੀ ਸੀ,
ਰੁੜ੍ਹੀ ਜਾਂਦੀ ਬੇੜੀ ਓਹਦੀ ਓਹਨਾਂ ਤਾਰੀ ਸੀ ।
ਮੋਢਾ ਲਾ ਕੇ ਧਕਿਆ ਸੀ ਓਹਦੇ ਬੇੜੇ ਨੂੰ ।
ਕੰਢੇ ਸੀ ਲਗਾਇਆ, ਪਏ ਜਾਂਦੇ ਰੋਹੜੇ ਨੂੰ ।
ਅਰਜ ਗੁਜ਼ਾਰੀ ਮੈਂ ਸੰਗਤ ਕੋਲ ਜਾ ।
ਓਸ ਮੈਨੂੰ ਦਸਿਆ ਸੀ ਹਾਲ ਖੋਲ੍ਹ ਚਾ ।
ਤੇਗ ਬਹਾਦੁਰ ਗੁਰੂ ਸਾਡੇ ਨੌਵੇਂ ਪਾਤਸ਼ਾਹ ।
ਪਟਨੇ ਦੇ ਵਿਚ ਕੀਤਾ ਹੈ ਨਿਵਾਸ ਜਾ ।
ਸੁਣਕੇ ਖਬਰ ਮੈਂ ਜਾ ਮਾਂ ਨੂੰ ਦਸੀ ਸੀ ।
ਸੋਗ ਕੀਤਾ ਦੂਰ ਖਿੜ ਖਿੜਾ ਕੇ ਹੱਸੀ ਸੀ ।
ਹੁਣ ਮੇਰੇ ਲਾਲ ਨੂੰ ਕੋਈ ਵੀ ਡਰ ਨਾ ।
ਵਾਲ ਵਿੰਗਾ ਤੇਰਾ ਕੋਈ ਸਕੇ ਕਰ ਨਾ ।
ਜਾਓ ਪੁਤਰ ਗੁਰੂ ਨਾਨਕ ਧਿਆਇ ਕੇ,
ਪਟਨੇ ਦੇ ਵਿਚ ਸਰਨ ਪਓ ਜਾਇ ਕੇ ।
ਨੂਰਨ ਸ਼ਾਹ ਵਾਲਾ ਹਾਲ ਜੋ ਬਤਾਇਆ ਮੈਂ ।
ਮਾਤਾ ਜੀ ਨੇ ਉਹ ਸਾਰਾ ਹੀ ਜਤਾਇਆ ਮੈਂ ।
ਪਿਤਾ ਸੁਣ ਆਏ ਸੀ ਆਸਾਮ ਜਾਇ ਕੇ ।
ਮਾਤਾ ਜੀ ਨੂੰ ਦਸਿਆ ਉਨ੍ਹਾਂ ਸੀ ਆਇ ਕੇ ।
ਬੇੜਾ ਪਾਰ ਕਰ ਦਿਓ ਗਰੀਬ ਦਾਸ ਦਾ ।
ਪੈ ਗਿਆ ਮਲੇਛ ਨਾਲ ਮੇਰਾ ਵਾਸਤਾ ।

ਸੁਣ ਇਹ ਕਹਿਆ ਸਤਿਗੁਰੂ ਦੀਨ ਦਿਆਲ ਰਣਧੀਰ ।
ਰਾਜਨ ! ਫਿਕਰ ਨਾ ਕਰੋ ਕੁਝ, ਹੋਵੋ ਨਾ ਦਿਲਗੀਰ ।
ਗੁਰੂ ਨਾਨਕ ਦੇ ਦਰ ਤੇ ਆਵੇ ਜੋ ਕੋਈ ਚੱਲ ।
ਮਨ ਇਛੇ ਫਲ ਪਾਂਵਦਾ ਕਰਦਾ ਜਨਮ ਸੁਫਲ ।

ਸੰਗਤ ਰਲ ਬਿਨਤੀ ਕਰੇ ਮਨਸ਼ਾ ਪੂਰਨ ਹੋਇ ।
ਪੰਚਾਮ੍ਰਿਤ ਵਰਤਾਇ ਕੇ, ਵਿਘਨ ਦੇਂਵਦੀ ਖੋਇ ।
ਸੁਣ ਫੁਰਮਾਨ ਸਤਿਗੁਰੂ ਦਾ, ਰਾਮ ਸਿੰਘ ਨਰੇਸ਼ ।
ਕੜਾਹ ਪ੍ਰਸਾਦਿ ਵਰਤਾਇਆ ਸਰਧਾ ਧਾਰ ਵਿਸ਼ੇਸ਼ ।
ਸੁਆਲੀ ਖਾਲੀ ਨਾ ਗਿਆ ਸਭ ਦਾ ਕੀਤਾ ਮਾਨ ।
ਜੋ ਕੁਛ ਕਿਸੇ ਨੇ ਮੰਗਿਆ ਦਿਤਾ ਨਿਰ ਅਭਿਮਾਨ ।

***

ਮੰਨ ਕੇ ਅਰਜ਼ ਨਰੇਸ਼ ਦੀ ਘੋੜੇ ਹੋ ਅਸਵਾਰ ।
ਸੈਲਾ ਕਰਨ ਆਸਾਮ ਦਾ ਸ੍ਰੀ ਗੁਰੂ ਗਏ ਪਧਾਰ ।
ਤੁਰਦਿਆਂ ਅਗੋ ਆਇਆ ਨਗਰ ਇਕ ਮੁੰਘੇਰ ।
ਸੰਗਤ ਨੂੰ ਸੋ ਲੱਗ ਗਈ ਲਏ ਗੁਰੂ ਜੀ ਘੇਰ ।
ਗੰਗਾ ਕੰਢੇ ਵਸਿਆ ਸੁੰਦਰ ਸ਼ਹਿਰ ਮਹਾਨ ।
ਦ੍ਰਿਸ਼ ਰਮਣੀਕ ਸੁਹਾਵਣਾ ਇੰਦ੍ਰ ਪੁਰੀ ਸਮਾਨ ।
ਕੁਝ ਦਿਨ ਟਿਕ ਮੁੰਘੇਰ ਵਿਚ ਸਿਖ ਧਰਮ ਪ੍ਰਚਾਰ ।
ਦੇ ਗੁਰ ਮੰਤ੍ਰ ਸਭਸ ਨੂੰ, ਕੀਤਾ ਭਵਜਲ ਪਾਰ ।
ਸੰਗਤ ਨੇ ਭੇਟਾ ਕੀਤੀ ਯਥਾ ਸ਼ਕਤ ਜੋ ਕੋਲ ।
ਮਨ ਇਛਤ ਫਲ ਪਾਇਆ, ਮੰਗੇ ਬਿਨਾ ਅਭੋਲ ।
ਹਾਥੀ ਤੇ ਅਸਵਾਰ ਸਨ, ਸਾਥੀ ਕਾਫੀ ਨਾਲ ।
ਹੌਦਾ ਜਿਸਤੇ ਸੁਰਨ ਦਾ ਮਖਮਲੀ ਝੁਲ ਕਮਾਲ ।
ਨਾਲ ਜ਼ਰੀ ਦੇ ਮੜੇ ਸਨ ਰਸੇ ਅਤੀ ਸਪੇਦ ।
ਹਾਥੀ ਮਟਕ ਵਿਖਾਲਦਾ ਕਰਦਾ ਜਿਵੇਂ ਕਵੇਦ ।
ਭਰਕੇ ਜਲ ਦੇ ਨਾਲ ਸੁੰਡ,ਕਰਦਾ ਜਾਇ ਛਿੜਕਾਰ ।
ਰਾਮ ਸਿੰਘ ਨਰੇਸ਼ ਹੋਇ ਗੁਰ ਚਰਨੋਂ ਬਲਿਹਾਰ ।
ਉਤਰੇ ਰਾਜ ਮਹੱਲ ਜਾ ਨਗਰ ਵਿਚ ਬੰਗਾਲ ।
ਸਿਖ ਨ ਕੋਈ ਆਇਆ ਕੀਤੀ ਗੱਲ ਕਮਾਲ ।

ਨਗਰ ਸੁਹਾਵਾ 'ਮਾਲਦਹ' ਅੰਬ ਜਿਥੇ ਮਸ਼ਹੂਰ ।
ਪਰ ਸਿਖ ਸਾਰੇ ਗਏ ਸਨ ਮੇਲਾ ਵੇਖਣ ਦੂਰ ।
ਨਜ਼ਰ ਨ ਕੋਈ ਆਇਆ, ਸੁੰਞੀ ਸੀ ਧਰਮਸਾਲ ।
ਹਲਵਾਈ ਸਿਖ ਲਿਆਇਆ ਭਰ ਮਠਿਆਈ ਥਾਲ ।
ਕੀਤੀ ਅਰਜ ਗਰੀਬ ਨੇ ਲਾਓ ਰਸਨਿ ਪਕਵਾਨ ।
ਬਖਸ਼ੇ ਭੁਲੇ ਜਾਣ ਕੇ ਬਚੇ ਸਮਝ ਇੰਞਾਣ ।
ਛਕ ਮਠਿਆਈ ਸਿਖ ਨੂੰ ਕੀਤਾ ਨਦਰ ਨਿਹਾਲ ।
ਢਾਕੇ ਦੇ ਰਸਤੇ ਪਏ ਲੈ ਸੰਗਤ ਨੂੰ ਨਾਲ ।
ਕਦੀ ਸਿਖਾਂ ਦੇ ਘਰ ਰਹਿਣ ਕਦੀ ਫੌਜ ਵਿਚਕਾਰ ।
ਉਤਰੇ ਢਾਕੇ ਸ਼ਹਿਰ ਜਾ ਸਤਿਗੁਰ ਸ੍ਰੀ ਕਰਤਾਰ ।
ਡੇਰਾ ਬਾਹਰ ਫੌਜ ਦਾ ਗੁਰੂ ਨਗਰ ਗਏ ਚਲ ।
ਬਲਾਕੀ ਦਾਸ ਮਸੰਦ ਦੇ ਮਸਲੇ ਕੀਤੇ ਹਲ ।
ਮਾਤਾ ਬਿਰਧ ਮਸੰਦ ਦੀ ਨਿਤ ਕਰੇ ਅਰਦਾਸ ।
ਸੁੰਦਰ ਪਲੰਘ ਵਛਾਇਆ ਆ ਕੇ ਬੈਠੋ ਪਾਸ ।
ਅਪਣੀਂ ਹਥੀਂ ਕਤ ਉਣ ਮਲਮਲ ਕਰੀ ਤਿਆਰ ।
ਪਹਿਨਣਗੇ ਜਦ ਗੁਰੂ ਜੀ ਵੇਖ ਜਾਵਾਂ ਬਲਿਹਾਰ ।
ਚਰਨੀਂ ਸੀਸ ਟਿਕਾਇਕੇ ਲੈ ਗਿਆ ਅੰਦਰ ਨਾਲ ।
ਵੇਖ ਪਲੰਘ ਤੇ ਬੈਠਿਆਂ ਮਾਈ ਹੋਈ ਨਿਹਾਲ ।
ਕਰੀ ਆਰਤੀ ਸ਼ੁਧ ਮਨ ਧੂਪ ਦੀਪ ਧੁਖਵਾਇ ।
ਧੋਏ ਚਰਨ ਪਿਆਰ ਥੀਂ ਮਨ ਵਿਚ ਅਤਿ ਸੁਖ ਪਾਇ ।
ਅਥਰੂ ਭਰੇ ਪਿਆਰ ਦੇ ਮਾਈ ਨਾਲ ਵੈਰਾਗ ।
ਗਲ ਨਾ ਮੂੰਹੋਂ ਨਿਕਲੇ ਚੜ੍ਹੀ ਪ੍ਰੇਮ ਦੀ ਕਾਂਗ ।
ਮਾਈ ਦੀ ਇਹ ਪ੍ਰੀਤ ਤਕ ਖੁਸ਼ ਹੋਏ ਦਾਤਾਰ ।
ਕਿਹਾ ਮੰਗ ਜੋ ਮੰਗਣਾ ਇਛ ਪੂਰੇ ਕਰਤਾਰ ।

ਬਖਸ਼ਿਸ਼ ਸਭ ਗੁਰਦੇਵ ਦੀ ਕੋਈ ਵੀ ਨਹੀਂ ਲੋੜ ।
ਪੂਰੀ ਹੋਈ ਦੀਦਾਰ ਕਰ ਜੋ ਸੀ ਬਾਕੀ ਥੋੜ ।
ਰਿਧਾਂ ਸਿਧਾਂ ਲੋਚਦੀਆਂ ਖੜੀਆਂ ਗੁਰੂਦੁਆਰ ।
ਇਕ ਦਰਸ਼ਨ ਦੀ ਘਾਟ ਓਹ ਪੂਰੀ ਕਿਰਪਾ ਧਾਰ ।
ਮੰਗ ਲੋ ਜੋ ਦਿਲ ਲੋਚਦਾ ਫੇਰ ਕਿਹਾ ਕਿਰਪਾਲ ।
ਦਰਸ਼ਨ ਹੋਵੇ ਇੰਞ ਨਿਤ ਜੇ ਹੋਏ ਹੋ ਦਿਆਲ ।
"ਤਥਾ ਅਸਤੂ" ਕੇਹ ਦਿਓ ਨਾ ਹੁਣ ਕਿਉਂ ਕਰ ਰਹੇ ਦੇਰ ?
ਦਰਸ਼ਨ ਬਿਨ ਗੁਰਦੇਵ ਦੇ ਜਗ ਵਿਚ ਪਏ ਅੰਨ੍ਹੇਰ ।
ਅੰਮ੍ਰਿਤ ਵੇਲੇ ਜਾਗ ਕੇ ਕਰਕੇ ਨਿਤ ਇਸ਼ਨਾਨ ।
ਦਰਸ਼ਨ ਕਰਕੇ ਇੰਞ ਹੀ ਹੋ ਕੇ ਅੰਤਰ ਧਿਆਨ ।
ਸੇਵ ਕਰੀਂ ਮਨ ਭਾਂਵਦੀ ਬਹੁਤ ਬੁਲਾਕੀ ਦਾਸ ।
ਪੋਤਾ ਚੇਲਾ ਅਲ ਮਸਤ ਦਾ ਨੱਥਾ ਮਸਤ ਸੀ ਖਾਸ ।
ਮਲਮਲ ਰੇਸ਼ਮ ਢਾਕਿਓਂ ਭੇਜੇ ਗੁਰੂ ਹਜ਼ੂਰ ।
ਸਾਧੂ ਪੂਰਨ ਪੁਰਖ ਸੀ ਪਰ ਸੀ ਮਸਤ ਜ਼ਰੂਰ ।
ਸੰਗਤ ਦਾ ਉਸ ਨਾਲ ਨਾ ਅਸਲੋਂ ਕੋਈ ਮਿਲਾਪ ।
ਉਸਦੀ ਕਰਨ ਸ਼ਕਾਇਤ ਸਭ ਨੱਥਾ ਆਪੇ ਆਪ ।
ਗਾਲਾਂ ਸੰਗਤ ਨੂੰ ਦਵੇ ਮੂੰਹ ਆਏ ਕਹੇ ਬੋਲ ।
ਗਲ ਨਾ ਸੁਣਦਾ ਕਿਸੇ ਦੀ ਕਰਦਾ ਬੋਲ ਕੁਬੋਲ ।
ਸੁਣਕੇ ਬੋਲੇ ਗੁਰੂ ਜੀ ਨੱਥਾ ਪੂਰਨ ਸੰਤ ।
ਹਰਖ ਸੋਗ ਤੋਂ ਰਹਿਤ ਹੈ ਜਤੀ ਸਤੀ ਅਰਹੰਤ ।
ਗੁਸਾ ਨਾ ਦਿਸਦਾ ਕਰੋ ਦਿਲ ਦਾ ਹੈ ਇਹ ਸਾਫ ।
ਅਸੀਂ ਨਾ ਕੁਝ ਕਹਿਣਾ ਏਨੂੰ "ਤੁਸੀਂ ਵੀ ਕਰ ਦਿਓ ਮਾਫ !"
ਸਤਿਗੁਰ ਕਹਿਆ ਨਥਿਆ, ਭਾਈ ਸੁਣ ਕਰ ਗੌਰ ।
ਸੰਗਤ ਨੂੰ ਗਾਲ੍ਹਾਂ ਦਏਂ । "ਇਹ ਨਹੀਂ ਚੰਗੇ ਤੌਰ !"

ਤੁਹਾਨੂੰ ਕਿਸ ਸੋਹਰੇ ਕਿਹਾ, ਮੈਂ ਦੇਂਦਾ ਹਾਂ ਗਾਲ੍ਹ ?
ਇਹ ਨੇ ਐਵੇਂ ਭੋਂਕਦੇ, ਲੜਦੇ ਮੇਰੇ ਨਾਲ ।
ਤੁਰਦਿਆਂ ਮਾਈ ਨੇ ਕਰੀ ਫਿਰ ਓਹੀ ਅਰਦਾਸ ।
ਮੈਨੂੰ ਦਿਤਾ ਬਚਨ ਸੀ ਰਹਾਂਗੇ ਤੇਰੇ ਪਾਸ ।
ਕਰੋ ਓਸ ਦੀ ਪਾਲਣਾ ਕਿਤੇ ਨ ਜਾਵੋ ਹੋਰ ।
ਹੁਣ ਦੇ ਵਿਛੜੇ ਮਿਲੋਗੇ ਮੁੜਕੇ ਕਦੋਂ ਬਹੋਰ ।
ਸੁਣਕੇ ਬੋਲੇ ਗੁਰੂ ਜੀ ਸਦ ਲੈ ਚਿਤਰਕਾਰ ।
ਚਿਤਰ ਤੈਨੂੰ ਅਸਾਂ ਦਾ ਜੋ ਕਰ ਦਵੇ ਤਿਆਰ ।
ਸਦ ਚਿਤੇਰਾ ਉਸ ਕਿਹਾ ਚਿਤਰ ਗੁਰੂ ਚਤੇਰ ।
ਅਖਾਂ ਰਜਣ ਵੇਖ ਜਿਸ ਹੋਵੇ ਦੂਰ ਅੰਨ੍ਹੇਰ ।
ਰੰਗ ਤੇ ਕੂਚੀ ਕੋਲ ਰਖ ਚਿਤਰਨ ਗੁਰ ਤਸਵੀਰ ।
ਥਕਾ ਸਾਰਾ ਜ਼ੋਰ ਲਾ ਅੰਤ ਹੋਇਆ ਦਿਲਗੀਰ ।
ਤੁਰ ਚਲਿਆ ਜਦ ਹਾਰ ਕੇ ਚਕ ਕੇ ਸਾਜ ਸਮਾਨ ।
ਰੰਗ ਤੇ ਕੂਚੀ ਆਪ ਫੜ ਲਗੇ ਚਿਤਰ ਬਨਾਣ ।
ਆਪਣੇ ਹੱਥੀਂ ਆਪਣਾ ਚਿਤਰ ਆਪ ਉਤਾਰ ।
ਦੇ ਮਾਈ ਨੂੰ ਆਖਿਆ ਕਰ ਲਿਆ ਕਰ ਦੀਦਾਰ ।
ਜੋ ਮੰਗੇਗੀ ਮਿਲੇਗਾ ਸ਼ਰਧਾ ਭਗਤੀ ਨਾਲ ।
ਸਚ ਮੁਚ ਦਾ ਅਕਸ ਤਕ ਮਾਈ ਹੋਈ ਨਿਹਾਲ ।
ਢਾਕੇ ਤੋਂ ਤੁਰ ਉਤਰੇ ਗੰਗਾ ਮਾਟੀ ਪਿੰਡ ।
ਫੋਜ ਪਧਾਰਨ ਦੀ ਖਬਰ ਗਈ ਚੁਫੇਰੇ ਖਿੰਡ ।
ਬ੍ਰਹਮ ਪੁਤਰ ਦਰਿਆ ਦੇ ਕੰਢੇ ਵਸਦਾ ਇਹ ।
ਉਚਾ ਜਿਹਾ ਸਥਾਨ ਤਕ ਖੇਮਾ ਲਾਇਆ ਤਿਹ ।
ਰਾਜਾ ਸ੍ਰੀ ਰਾਮ ਸਿੰਘ ਦਾ ਤੰਬੂ ਸਤਿਗੁਰ ਕੋਲ
ਮੁਸਲਮਾਨੀ ਫੋਜ ਨੇ ਨੀਵਾਂ ਥਾਂ ਲਿਆ ਟੋਲ ।

ਦੋ ਤ੍ਰੈ ਦਿਨ ਦੋਵੱਲੀਓਂ ਰਹੇ ਹੋਂਵਦੇ ਫੈਰ।
ਪਰ ਤੀਜੇ ਦਿਨ ਵੈਰੀਆਂ ਜਪ ਮੰਤ੍ਰ ਦਾ ਜਹਿਰ।
ਨਦ ਉਸ ਨਾਲ ਉਲਟਾਈਏ ਦੁਸ਼ਮਨ ਫੌਜ ਰੁੜਾਇ।
ਮਾਨ ਸਿੰਘ ਜਿਉਂ ਮੰਤਰ ਨਾਲ, ਕਢੀਏ ਜਿੰਦ ਕੜਕਾਇ।
ਫਿਰ ਕੋਈ ਕਰ ਸਕੇ ਨਾ ਮੁੜ ਮੂੰਹ ਵਲ ਆਸਾਮ।
ਭਾਵੇਂ ਦੇਵੇ ਔਰੰਗਜ਼ੇਬ ਸਾਰਾ ਦੇਸ਼ ਇਨਾਮ।
ਅੰਤ੍ਰਜਾਮੀ ਜਾਣਦੇ ਘਟ ਘਟ ਦਾ ਸੀ ਹਾਲ।
ਰਖਣੀ ਲਾਜ ਨਰੇਸ਼ ਦੀ ਆਏ ਹਾਂ ਉਸ ਨਾਲ।
ਦੇਣ ਸੁਨੇਹੇ ਫੌਜ ਨੂੰ, ਡੇਰਾ ਨੀਵੇਂ ਥਾਓਂ।
ਪੁਟਕੇ ਉਚੇ ਥਾਂਉਂ ਤੇ, ਟੇਕਰੀ ਉਪਰ ਲਾਓ।
ਕਹੇ ਬਿਸ਼ਨ ਸਿੰਘ ਫੋਜ ਨੂੰ; ਡੇਰੇ ਲਓ ਸਭ ਚੁਕ
ਹਿੰਦੂ ਸੁਣਕੇ ਆ ਗਏ, ਮੁਗਲ ਗਏ ਸੀ ਰੁਕ।
ਸਗੋਂ ਆਖਣ ਗੁਰੂ ਤੇ, ਰਾਜਾ ਹੈ ਲਟਬੌਰ।
ਭਲਾ ਫ਼ਕੀਰ ਕੀ ਜਾਣਦੇ, ਰਾਜ ਕਾਜ ਦਾ ਤੌਰ।

ਅਧੀ ਰਾਤ ਗਈ ਜਾਂ ਬੀਤ;
ਮਾਂਦਰੀਆਂ ਨੇ ਕਰੀ ਅਨੀਤ।
ਜੰਤ੍ਰ ਮੰਤ੍ਰ ਸਾਧ ਕੇ ਲਿਆਏ,
ਡੌਰੂ ਢੋਲ ਮਰਦੰਗ ਬਜਾਏ।
ਬਲੀ ਦਈ ਪਾਣੀ ਅਟਕਾਇਆ,
ਸਭ ਉਲਟਾਇ ਫੌਜ ਤੇ ਪਾਇਆ।
ਜਿਸ ਨੇ ਦਿਤਾ ਲਸ਼ਕਰ ਰੋੜ੍ਹ,
ਬ੍ਰਹਮਪੁਤ੍ਰ ਵਡ ਪਾਇਆ ਸ਼ੋਰ,
ਢੇਰ ਸਮੱਗਰੀ ਜੰਗ ਦੀ ਬਹੀ।
ਘੋੜਿਆਂ ਦੀ ਕਾਣੀ ਨ ਰਹੀ,

ਹਾ ਹਾ ਕਾਰ ਫੌਜ ਵਿਚ ਪਿਆ ।
ਡਰ ਨੇ ਦਿਲ ਸਭ ਦਾ ਮਲ ਲਿਆ,
ਰਾਜਾ ਉਠ ਕੇ ਨੱਸਾ ਆਇਆ ।
ਸਤਿਗੁਰ ਚਰਨੀ ਸੀਸ ਨਿਵਾਇਆ,
ਕਰੀ ਅਰਜ ਹੇ ਸਤਿਗੁਰ ਮੇਰੀ,
ਕਰੋ ਸਹਾਇਤਾ ਰਾਤ ਅੰਨ੍ਹੇਰੀ ।
ਹੜਦੀ ਫੌਜ ਜਾ ਰਹੀ ਸਾਰੀ,
ਲਓ ਬਚਾਏ ਕਰੋ ਕੋਈ ਕਾਰੀ ।
ਬੋਲੇ ਗੁਰੂ ਕਿਹਾ ਨਹੀਂ ਪਹਿਲੇ,
ਮੰਨੀ ਨਹੀਂ ਰਹੇ ਅਣਗਹਿਲੇ ।
ਹੁਣ ਦਰਿਆਉ ਆਪਣੇ ਥਾਂਉਂ,
ਵਗੇਗਾ ਜਾ ਸਹਿਜ ਸਭਾਉ ।
ਡਰ ਨਾਲ ਹੋ ਗਈ ਲੰਮੀ ਰਾਤ,
ਮਸਾਂ ਮਸਾਂ ਹੋਈ ਪ੍ਰਭਾਤ ।
ਵਡੇ ਸਰਦਾਰ ਫੌਜ ਦੇ ਸਾਰੇ,
ਰਲ ਮਿਲ ਆਏ ਗੁਰੂ ਦੁਆਰੇ ।
ਹਥ ਜੋੜ ਕੀਤੀ ਅਰਦਾਸ,
ਬਖਸ਼ੋ ਸਾਨੂੰ ਦੀਨਾ ਨਾਥ ।
ਇਹ ਨਹੀਂ ਹੱਥੋ ਹਥ ਲੜਾਈ,
ਮੰਤ੍ਰ ਅਗੇ ਜ਼ੋਰ ਨਾ ਕਾਈ ।
ਜਿਤੇ ਜਾਣ ਨਾ ਇਹ ਆਸਾਮੀ,
ਸਾਡੀ ਹੋਵੇ ਅਤਿ ਬਦਨਾਮੀ ।
ਸੁਣ ਕੇ ਬੋਲੇ ਤੇਗ ਬਹਾਦੁਰ,
ਅਸੀਂ ਕਿਹਾ ਨਹੀਂ ਪਹਿਲਾ ਸਾਦਰ ।

ਸਾਡਾ ਕਿਹਾ ਕਰ ਹੁ ਜੇ ਸਾਰੇ,
ਕੁਝ ਕਰ ਸਕਣ ਨਹੀਂ ਵਿਚਾਰੇ ।
ਇਜ਼ਤ ਤੁਹਾਡੀ ਦਾ ਕਰ ਖਿਆਲ,
ਅਸੀਂ ਵੀ ਆਏ ਹਾਂ, ਤੁਰ ਨਾਲ ।
ਜਿਤ ਲਓ ਜੇ ਤੁਸੀਂ ਆਸਾਮ,
ਇਜ਼ਤ ਨਾਲੇ ਲਵੋ ਇਨਾਮ ।
ਹਥ ਜੋੜ ਕੇ ਬੋਲੇ ਸਾਰੇ,
ਬਾਝ ਤੁਹਾਡੇ ਅਸੀਂ ਨਕਾਰੇ ।
ਐਸਾ ਕੰਮ ਨਹੀਂ ਪ੍ਰਭੂ ਕੋਈ,
ਸ਼ਰਨ ਪਿਆਂ ਜੋ ਸਿਧ ਨਾ ਹੋਈ ।
ਪ੍ਰਾਨ ਦਾਨ ਰਾਜਾ ਕਹੇ ਦੇਵੋ,
ਦੇਸ ਆਸਾਮ ਫਤਹ ਕਰ ਲੇਵੋ ।
ਨਹੀਂ ਤੇ ਮੇਰਾ ਹੋਏ ਨਾਸ਼,
ਬਾਕੀ ਰਹੇ ਨ ਕੋਈ ਆਸ ।
ਹਾਰਨ ਤੋਂ ਚੰਗਾ ਮਰ ਜਾਨਾ,
ਮਾਰੇ ਮੁਗਲ ਦਵੇ ਦੁਖ ਨਾਨਾ ।
"ਸਰਨਿ ਪਰੇ ਕੀ ਰਾਖ ਦਇਆਲਾ,
ਨਾਨਕ ਤੁਮਰੇ ਬਾਲ ਗੁਪਾਲਾ ।
ਸਤਿਗੁਰ ਕਹਿਆ ਧੀਰਜ ਨਾਲ,
ਸਭੇ ਕੰਮ ਹੋ ਜਾਣ ਸੁਖਾਲ ।
ਰਾਮ ਸਿੰਘ ਦੇ ਮਾਰਨ ਕਾਰਨ,
ਤਈਆਂ ਮਾਂਦਰੀ ਲੈ ਲੈ ਆਵਨ ।
ਪਰ ਜਿਸਦਾ ਸਤਿਗੁਰ ਰਖਵਾਲਾ,
ਉਸ ਨੂੰ ਕੋਈ ਨ ਮਾਰਨ ਵਾਲਾ ।

ਰਾਮ ਸਿੰਘ ਦਾ ਸਾਹਿਬ ਨਾਥ,
ਆਪਣਾ ਦੇਕਰ ਰਖੇ ਹਾਥ।
ਉਸਦੇ ਸਤਿਗੁਰ ਹਨ ਸੁਖ ਦਾਈ,
ਤਤੀ ਵਾਉ ਨਾ ਲੱਗੇ ਕਾਈ।
ਮੰਤ੍ਰ ਦੀ ਸ਼ਕਤੀ ਜੋ ਆਵੇ,
ਸਤਿਗੁਰ ਦੇ ਕੇ ਹੱਥ ਬਚਾਵੇ।
ਬਲ ਦਿਖਾਣ ਬੀਰ ਜੋ ਆਏ,
ਓਹ ਸਤਿਗੁਰ ਸਭ ਮੰਤ੍ਰ ਨਸਾਏ।
ਚਿੰਤਾ ਕਰਨ ਅਸਾਮੀ ਰਲ ਕੇ,
ਰਾਜੇ ਨਾਲ ਕੌਣ ਆਇਆ ਚਲ ਕੇ।
ਜਿਸਦੇ ਅਗੇ ਜ਼ੋਰ ਨਾ ਸਾਡਾ,
ਚਲਦਾ ਨਹੀਂ ਲਾ ਥਕੇ ਡਾਢਾ।
ਫੇਰ ਬੰਗਾਲਣ ਉਹਨਾਂ ਨੇ ਸੱਦੀ,
ਜਿਨਾਂ ਨੂੰ ਕਹਿਆ ਦਏ ਤੱਦੀ।
ਲਾਲਚ ਦੇ ਓਨ੍ਹਾਂ ਨੂੰ ਭਾਰੀ;
ਕਹਿਆ ਮਾਰ ਦੇਉ ਸੈਨਾ ਸਾਰੀ।
ਫੌਜ ਦਿਲੀਓਂ ਜੋ ਚਲ ਆਈ,
ਜੀਉਂਦਾ ਜਾਏ ਨਾ ਓਸ 'ਚੋਂ ਕਾਈ।
ਮਾਰ ਨ ਸਕੋਂ ਤਾਂ ਡਰ ਦਿਓ ਭਾਰਾ,
ਕੰਮ ਕਰੋ ਜਾ ਅਜ ਇਹ ਸਾਰਾ।
ਜਾਦੂ ਗਰਨੀਆਂ ਹੋਈਆਂ ਤਿਆਰ।
ਪੁਜਣ ਲਈ ਸੈਨਾਂ ਵਿਚਕਾਰ।
ਚਲੀਆਂ ਚੰਚਲ ਹਾਰੀਆਂ, ਡੈਣਾਂ ਦਾ ਅਵਿਤਾਰ।
ਪੰਛੀ ਬੰਦਾ ਫੋਹਣ ਨੂੰ ਜਾਦੂ ਚੋਗ ਖਿਲਾਰ।

ਪਰੀਓਂ ਪੁਜ ਕੇ ਸੋਹਣੀਆਂ, ਹੂਰਾਂ ਵਾਂਗ ਨੁਹਾਰ।
ਮਥਾ ਚਮਕੇ ਚੰਨ ਜਿਉਂ ਹੁਸਨਾਂ ਦੀਆਂ ਸਰਦਾਰ।
ਨੈਣੀ ਮਸਤੀ ਗਜ਼ਬ ਦੀ, ਮਿਰਗ ਵੇਖ ਸ਼ਰਮਾਣ।
ਲਿਟਾਂ ਸਪਣੀਆਂ ਕਾਲੀਆਂ, ਟੇਢੀਆਂ ਭਵਾਂ ਕਮਾਣ।
ਜੋਬਨ ਪੀਡੇ ਬੇ ਲਚਕ, ਪਟ ਕੇਲੇ ਜਿਉਂ ਥੰਮ।
ਕਦ ਸਡੋਲਾ ਸਰੂ ਜਿਉਂ ਕਿਤੇ ਨ ਪੈਂਦਾ ਖੰਮ।
ਦਾਣੇ ਦੰਦ ਅਨਾਰ ਦੇ; ਹਸ ਹਸ ਕਿਰਦੇ ਫੁਲ,
ਬੁਲ੍ਹ ਜਿਉਂ ਲਾਲ ਪਪੀਸੀਆਂ, ਮੂੰਹੋਂ ਕਿਰਦੇ ਫੁਲ।
ਉਂਗਲ ਫਲੀਆਂ ਰੁਆਂਹ ਦੀਆਂ ਬਾਹਾਂ ਕੰਵਲ ਮਿਰਨਾਲ।
ਦਿਲ ਖੋਹ ਖੜ੍ਹਦੀ ਮਟਕ ਥੀਂ ਹੰਸਣੀ ਜੇਹੀ ਚਾਲ।
ਅਖ ਝਮੱਕੜੇ ਦੇ ਵਿਚ ਉਹ ਦਿਲ ਕਰ ਦੇਣ ਅਧੀਰ।
ਘਾਇਲ ਕਰ ਤੜਫਾਂਦੀਆਂ ਮਾਰ ਨੈਣ ਦੇ ਤੀਰ।
ਕਲਿਜੁਗ ਦੀਆਂ ਸ਼ਕੁੰਤਲਾ, ਮੇਨਕਾਂ ਦੀਆਂ ਸਬੀਹ।
ਰਿਸ਼ੀਆਂ ਕਾਬੂ ਕਰਦੀਆਂ ਬੰਦੇ ਦੀ ਗਲ ਕੀਹ?
ਦਿਲ ਚੁਟਕੀ ਵਿਚ ਮਲਦੀਆਂ, ਮਿਧਣ ਪੈਰਾਂ ਨਾਲ।
ਸੱਚ ਮੁੱਚ ਦੇਣ ਮਾਨੁਖ ਨੂੰ 'ਜੋਗ' ਦਾ ਘਰ ਵਿਖਾਲ।
ਨਾ ਫਿਰ ਜੀਵੇ ਨਾ ਮਰੇ ਲਟਕੇ, ਅਧ ਸਮਾਨ।
ਬਿਸਮਲ ਕਰ ਤੜਫਾਂਦੀਆਂ ਨਿਕਲਣ ਨਹੀਂ ਪ੍ਰਾਨ।
ਇਕ ਤੋਂ ਇਕ ਚੜ੍ਹੰਦੀਆਂ, ਇਕ ਤੋਂ ਇਕ ਹੁਸ਼ਿਆਰ।
ਕਾਮਣ ਹਾਰੀਆਂ ਚਾਤਰਾਂ ਇਕ ਤੋਂ ਇਕ ਮੱਕਾਰ।
ਉਠ ਤੁਰੀਆਂ ਕਲਿਜੋਗਣਾਂ ਮੂੰਮੇ ਮੋਢੀ ਸੁਟ।
ਘੋਗਿਆਂ ਜਿਹੇ ਦੰਦ ਜਿਨ੍ਹਾਂ ਦੇ ਕਾਲ ਕਲੂਟੇ ਬੁੱਟ।
ਵਧੇ ਹੋਇ ਪਿਠ ਵਲ ਸਨ, ਹੱਥ ਹੱਥ ਲੰਮੇ ਪੈਰ।
ਡੈਣਾਂ ਆਦਮ ਖਾਣੀਆਂ, ਨਹੀਂ ਗੁਜ਼ਾਰਨ ਖੈਰ।

ਮੂੰਹ ਤੋਂ ਅਗ ਕਿਰਦੀ ਪਈ ਸੱਪਣੀਆਂ ਜੇਹੀ ਜੀਭ।
ਲਪਰ ਲਪਰ ਫੁੰਕਾਰ ਦੀ ਮਾਰੇ ਥਾਂਉ ਰਕੀਬ।
ਭੂਰੀਆਂ ਖੁਰੁਦਵੀਆਂ ਲਿਟਾਂ ਜੋ ਗਲ ਵਿਚ ਪਈਆਂ ਪੈਨ।
ਵੇਖਣ ਵਾਲਾ ਡਰ ਮਰੇ ਸਚ ਮੁਚ ਸਪਣੀਆਂ ਹੈਨ ?
ਨਾਸਾਂ ਜੀਕਣ ਉਖਲੀਆਂ, ਆਲੇ ਵਾਕਣ ਮੁੱਖ।
ਵਿਹੰਦਿਆਂ ਛਿੜਦੀ ਕੰਬਣੀ ਡਰ ਡਰ ਮਰੇ ਮਨੁੱਖ।
ਵਧੇ ਹੋਇ ਬੁਲ੍ਹ ਉਟ ਜਿਉਂ ਕੌਡੇ ਦਾਕਰ ਨੁਕ।
ਭਾਲੂ ਵਾਂਗਰ ਨੌਹਦਰਾਂ, ਵੇਹੀਆਂ ਜਾਪਣ ਪੱਕ।
ਘੋੜੇ ਵਾਂਗ ਨਸਾਂ ਦੀਆਂ, ਉਪਰ ਚੜ੍ਹ ਦੀਵਾਰ।
ਕੋਈ ਨਸਾਏ ਰੁਖ ਹੀ, ਉਸ ਤੇ ਹੋਈ ਸਵਾਰ।
ਕਰਨ ਸਵਾਰੀ ਸ਼ੇਰ ਦੀ ਚਾਬਕ ਹਥ ਲਾ ਸੱਪ।
ਬ੍ਰਹਮ ਪੁਤ੍ਰ ਟੱਪ ਜਾਂਦੀਆਂ ਇਕੋ ਮਾਰ ਛੜੱਪ।
ਢੋਲਕ ਕੋਈ ਬਜਾ ਰਹੀ ਡੌਰੂ ਕੋਈ ਖੜਕਾਇ।
ਝੋਟੇ ਵਾਂਗਰ ਰਿੰਗ ਰਿੰਗ, ਕੋਈ ਰਹੀ ਅਰੜਾਇ।
ਕੋਈ ਝਾਂਝ ਵਜਾ ਰਹੀ, ਕਿਸੇ ਦੇ ਕੋਲ ਨਫੀਰ।
ਕੱਦ ਕਿਸੇ ਦਾ ਹਥ ਦੋ, ਲੰਮੀ ਕੋਈ ਸ਼ਤੀਰ।
ਢਾਂਚਾ ਹਡੀਆਂ ਦਾ ਸਿਰਫ ਜਿਸਮ ਉਤੇ ਨਾ ਮਾਸ।
ਗੁਡੀ ਵਾਂਗਰ ਭੌਂਦੀਆਂ ਦੇਂਦੀਆਂ ਫਿਰਨ ਤਰਾਸ।
ਕੰਨ ਖਲੋਤੇ ਛਜ ਜਿਉਂ ਠੋਡੀ ਜੀਕਰ ਡੱਫ।
ਆਦਮ ਬੋ ਬੋ ਕਰਦੀਆਂ ਬੰਦਾ ਲੈਣ ਝੜੱਪ।
ਕੋਈ ਇਲ ਤੇ ਚੜ੍ਹ ਆ ਰਹੀ, ਅਧ ਸਮਾਨ ਉਡਾਰ।
ਬਿਜਲੀ ਵਾਂਗਰ ਕੜਕਦੀ ਦਏ ਚੁੰਧਾ ਲਿਸ਼ਕਾਰ।
ਪਤਲੀ ਜਿਵੇਂ ਖਲੋ ਰਹੀ ਕੋਈ ਵਿਚ ਅਕਾਸ।
ਉਡਣ ਬਰੋਲੇ ਅਗ ਦੇ, ਜਦੋਂ ਲੈਣ ਓਹ ਸੁਆਸ।

ਕੋਈ ਮੀਂਹ ਵਰਸਾਇਕੇ, ਸੁਟਦੀ ਫਨੀਅਰ ਨਾਗ ।
ਇੰਵ ਫਰਾਟੇ ਛਡਦੀ, ਜਿਵੇਂ ਸਮੁੰਦ੍ਰ ਕਾਂਗ ।
ਤਾਰੇ ਤੋੜ ਵਿਖਾਉਂਦੀਂ ਕੋਈ ਉਡ ਅਸਮਾਨ ।
ਕੋਈ ਤੀਰ ਚਲਾਇ ਜਿਉਂ ਚੰਨ ਵਿਚ ਲਾਏ ਨਿਸ਼ਾਨ ।
ਜਿਸਮ ਬੱਜਰੀ ਉਨ੍ਹਾਂ ਦਾ ਛੁਹੇ ਨ ਗੋਲੀ ਤੀਰ ।
ਸ਼ਸਤ੍ਰ ਨੇੜੇ ਨਾ ਛੁਹੇ ਮਰਨ ਕਿਵੇਂ ਬੇ-ਪੀਰ ।
ਜਿਸ ਤੇ ਜਾਦੂ ਕਰਦੀਆਂ ਮਰਦਾ ਲਾਇਨ ਪੱਲ ।
ਕਾਬੂ ਕਰਨ ਤਪੱਸੀਆਂ, ਬੰਦੇ ਦੀ ਕੀ ਗੱਲ ।
ਘੁੰਮਰ ਦੁਆਲੇ ਪਾਂਦੀਆਂ ਰਾਮ ਸਿੰਘ ਨੂੰ ਘੇਰ ।
ਆਹਦੀਆਂ ਚਾਹੇ ਥੌਰ ਜੇ, ਮੁੜ ਦਿਲੀ ਬਿਨ ਦੇਰ ?
ਥਕੀਆਂ ਹੁਟੀਆਂ ਜ਼ੋਰ ਲਾ ਪਰ ਨਾ ਸਕੀਆਂ ਮਾਰ ।
ਰਾਮ ਸਿੰਘ ਦੇ ਵਲ ਸੀ, ਗੁਰ ਨਾਨਕ ਨਿਰੰਕਾਰ ।
ਨਹੀਂ ਵਿਖਾ ਉਹ ਸਕੀਆ, ਅਪਣਾਂ ਕੋਈ ਕਮਾਲ ।
ਅੰਤ ਗਈਆਂ ਝਖ ਮਾਰ ਕੇ, ਸ੍ਰੀ ਗੁਰੂ ਦੇ ਬਲ ਨਾਲ ।
ਧੰਬਣ ਆਈ ਇਕ ਫਿਰ ਚੜ੍ਹਕੇ, ਉਪਰ ਰੁਖ ।
ਦੋ ਦੋ ਪਈ ਭਿੜਾਂਉਦੀ, ਗਿਚੀਓਂ ਫੜ ਮਾਨੁਖ ।
ਸਭਨਾਂ ਜਾਦੂਗਰਨੀਆਂ ਦੀ ਸੀ ਇਹ ਸਰਦਾਰ ।
ਇਸ ਦੇ ਅਗੇ ਮੰਨਦੇ ਸਭੇ ਆਪਣੀ ਹਾਰ ।
ਸ੍ਰੀ ਗੁਰੂ ਜੀ ਨਦਰ ਕਰ, ਤਕਿਆ ਜਾਂ ਉਸ ਵਲ ।
ਰੁਖ ਹਿਲਣੋ ਰਹਿ ਗਿਆ, ਖੜਾ ਹੋਇਆ ਨਿਸਚੱਲ ।
ਕੋਈ ਨ ਤਾਕਤ ਰਹਿ ਗਈ ਜਾਦੂ ਲਿਆ ਸੀ ਖਿਚ ।
ਆਮ ਜ਼ਨਾਨੀਆਂ ਨਾਲ ਓਹ, ਹੁਣ ਸਕਦੀ ਨਾ ਮਿਚ ।
ਚਰਨਾਂ ਉਪਰ ਡਿਗ ਕੇ ਤਰਲੇ ਲਗ ਪਈ ਪਾਣ ।
ਕਰਮ ਕਰੋ ਪ੍ਰਭੂ ਡੋਣ ਤੇ ਕਰ ਦੇਵੋ ਕਲਿਆਣ ?

ਸ੍ਰੀ ਗੁਰੂ ਉਸ ਦੀ ਅਰਜ਼ ਸੁਣ, ਹੋਏ ਸੀ ਪ੍ਰਸੰਨ।
ਗੁਰ ਮੰਤ੍ਰ ਦ੍ਰਿੜ ਕਰ ਕਹੇ, "ਧੰਨ ਗੁਰੂ ਜੀ ਧੰਨ।"
ਫਿਰ ਉਸ ਕੀਤੀ ਅਰਜ ਹੇ, ਗੁਰੂ ਗ਼ਰੀਬ ਨਿਵਾਜ।
ਨਾਲ ਮੁਗਲਾਂ ਰਲ ਕਰੇ ਨਾ, ਨਾਸ ਹਿੰਦੂ ਦਾ ਰਾਜ?
ਇਸ ਹਿੰਦੂ ਦੇ ਰਾਜ ਨੂੰ, ਕਰੋ ਨਾ ਮੁਗਲ ਅਧੀਨ।
ਤੁਸੀਂ ਨਾ ਇਸ ਹਿੰਦਵੈਣ ਨੂੰ ਕਰੋ, ਦੀਨ ਵਿਚ ਲੀਨ?
ਦੇਵੀ ਮਾਤ ਕਮਖਿਆ ਕਾਮਰੂ ਦੀ ਰਖਵਾਰ।
ਇਸ ਨੂੰ ਕੋਈ ਨ ਦੇ ਸਕੇ, ਬਿਨਾ ਤੁਸਾਡੇ ਹਾਰ?
ਸੁਣ ਕੇ ਉਸ ਦੀ ਗਲ ਇਹ, ਕਿਹਾ ਗ਼ਰੀਬ ਨਿਵਾਜ਼।
ਧੀਰਜ ਸ਼ਾਂਤੀ ਨਾਲ ਉਸ, ਇਉਂ ਬੋਲੇ ਸਿਰਤਾਜ।
ਅਸੀਂ ਨ ਚਾਂਹਦੇ ਕਿਸੇ ਦਾ, ਕੋਈ ਹੋਇ ਗੁਲਾਮ।
ਵਾਹਿਗੁਰੂ ਸਤਿਨਾਮ ਛਡ, ਕਿਉਂ ਕੋਈ ਪੜ੍ਹੇ ਕਲਾਮ।
ਆਪੋ ਆਪਣੇ ਮਜ਼੍ਹਬ ਦਾ, ਰਖਣ ਸਭੇ ਮਾਨ।
ਦੂਜੇ ਉਤੇ ਦੂਸਰਾ, ਕਰੇ ਨਾ ਜ਼ੋਰ ਧਿਙਾਨ!
ਪਰ ਚੁਗਤਾ ਬਾਦਸ਼ਾਹ ਕੁਪੱਤਾ ਹੈ ਮਸ਼ਹੂਰ।
ਟਿਕ ਕੇ ਬਹਿਣ ਨ ਦਏ ਇਹ, ਪਾਂਦਾ ਰਹੇ ਫਤੂਰ।
ਬਣੇ ਅਖਾੜਾ ਜੰਗ ਦਾ, ਜੋ ਵੀ ਦੇਸ਼ ਮਹਾਨ
ਪੈਰਾਂ ਵਿਚ ਰੁਲ ਜਾਂਵਦੀ, ਉਸ ਦੀ ਇੱਜ਼ਤ ਮਾਨ।
ਮੁਗਲ ਨਾ ਜਦ ਤਕ ਕਰ ਲਏ, ਆਪਣੇ ਵਸ ਆਸਾਮ।
ਚੈਨ ਨਾ ਦੇਣਾ ਲੈਣ ਇਸ, ਪਾਂਦਾ ਰਹੇ ਘਮਸਾਨ।
ਇਸ ਨਿਤ ਦੀ ਖੜਖਸ ਦਾ, ਕਜੀਆ ਹੁਣੇ ਨਿਬੇੜ।
ਦਈਏ ਤਾਂ ਜੋ ਦੇਸ਼ ਨੂੰ, ਕੋਈ ਨ ਸਕੇ ਛੇੜ।
ਅਸੀਂ ਕਰਨੀ ਸੁਲਹ ਹੈ, ਖੁਸਣ ਨਾ ਦੇਣਾ ਰਾਜ।
ਰਹਿ ਜਾਇ ਏਸ ਆਸਾਮ ਦਾ, ਹਿੰਦੂ ਦੇ ਸਿਰ ਤਾਜ।

ਧੱਬਣ ਚਰਨੀ ਪੈ ਗਈ, ਸ਼ਰਧਾ ਭਗਤੀ ਨਾਲ ।
ਆਂਹਦੀ ਦੀਨ ਦਿਆਲ ਜੀ, ਇਹ ਤਜਵੀਜ਼ ਕਮਾਲ ।
ਉਸ ਨੂੰ ਕੀਤਾ ਹੁਕਮ ਫਿਰ, ਤੂੰ ਇਸ ਥਾਂ ਕਰ ਵਾਸ ।
ਨਾਲ ਸਗਲ ਪ੍ਰਵਾਰ ਲੈ, ਬ੍ਰਹਮਪੁਤ੍ਰੋਂ ਇਸ ਪਾਸ ।
ਤੇਰੇ ਨਾਂ ਤੇ ਪਏਗਾ, ਏਸ ਨਗਰ ਦਾ ਨਾਂਉਂ ।
ਤੇ ਅਖਵਾਊ ਜਗਤ ਵਿਚ, ਧੋਬੜੀ ਇਹ ਗਿਰਾਂਉਂ ।
ਦੇਵੀ ਆਸਾਮ ਨਰੇਸ਼ ਨੂੰ, ਸੁਪਨੇ ਦੇ ਦੀਦਾਰ ।
ਕਹਿਆ ਆਏ ਸਤਿਗੁਰੂ, ਤੇਰਾ ਕਰਨ ਉਧਾਰ ।
ਚਰਨੀ ਜਾ ਲਗ ਉਨ੍ਹਾਂ ਦੀ, ਜੇ ਚਾਹੇਂ ਕਲਿਆਨ !
ਆਏ ਤੇਰੇ ਕੋਲ ਚਲ, ਆਪ ਵਿਸ਼ਨ ਭਗਵਾਨ !
ਕੁਲ ਦੇਵੀ ਦਾ ਇਸ ਤਰਾਂ, ਰਾਜਾ ਸੁਣ ਉਪਦੇਸ਼ ।
ਸਤਿਗੁਰ ਸਰਨੀ ਆ ਪਿਆ, ਸਣੇ ਕਬੀਲੇ ਖੇਸ਼ ।
ਸ਼ਰਧਾ ਧਾਰ ਨਰੇਸ਼ ਨੇ, ਕੀਤੇ ਆਣ ਦੀਦਾਰ ।
ਚੜ੍ਹਕੇ ਬੇੜੇ ਬੇੜੀਆਂ, ਬ੍ਰਹਮ ਪੁਤ੍ਰ ਕਰ ਪਾਰ ।
ਸਭਨਾਂ ਕੀਤੀ ਨਮਸ਼ਕਾਰ, ਭੇਟਾ ਧਰੀ ਹਜ਼ੂਰ,
ਸਿਰੋਪਾਉ ਗੁਰਦੇਵ ਨੇ, ਬਖਸ਼ਿਆ ਜੋ ਦਸਤੂਰ ।
ਰਾਜੇ ਕੀਤੀ ਬੇਨਤੀ, "ਹੇ ਅਨਾਥ ਕੇ ਨਾਥ ?"
ਆਏ ਹੋ ਆਸਾਮ ਤੇ, ਆਪ ਵੀ ਮੁਗਲਾਂ ਸਾਥ ?
ਪਰਜਾ ਮੇਰੀ ਸੁਖੀ ਹੈ, ਮੈਂ ਬੇ-ਐਬ ਨਿਰਦੋਸ਼ ।
ਦਸੋ ਕੋਈ ਨੁਕਸ ਜੇ, ਦੂਰ ਕਰਾਂਗਾ ਉਸ ?
ਇਹ ਮੁਗਲਈ ਫੌਜ ਆਪ, ਹਿੰਦੂ ਧਰਮ ਰਖਵਾਰ,
ਸੂਰਜ ਵੰਸੀ ਕੁਲ ਵਿਖੇ, ਆਏ ਧਰ ਅਵਤਾਰ ।
ਰਖਿਆ ਹਿੰਦੂ ਧਰਮ ਦੀ, ਕਰਨਾ ਰਾਵਰ ਧਰਮ,
ਅਸਮ ਗੁਲਾਮ ਬਨਾਣ ਦਾ, ਕਰਨ ਲਗੇ ਕੀ ਕਰਮ ?

ਰਾਮ ਸਿੰਘ ਜਿਉਂ ਤੁਸਾਂ ਦਾ, ਮੈਂ ਵੀ ਤੇ ਹਾਂ ਦਾਸ,
ਚਲਕੇ ਪਾਓ ਚਰਨ ਘਰ, ਵਸੋ ਮੇਰੇ ਪਾਸ।
ਮੰਨ ਕੇ ਮੇਰੀ ਅਰਜ਼ ਜੇ, ਛਡ ਜਾਓ ਏਹ ਦੇਸ਼,
ਜਿਉਂਦਾ ਜਾਇ ਨਾ ਫਿਰ ਕੋਈ, ਸੈਨਾ ਵਿਚੋਂ ਏਸ।
ਅਗੇ ਜੇਕਰ ਮਾਨ ਸਿੰਘ, ਕਰਨ ਆਇਆ ਤਕਰਾਰ।
ਜੀਉਂਦਾ ਨਾ ਮੁੜ ਪਰਤਿਆ, ਗਿਆ ਸੀ ਸੁਰਗ ਸਿਧਾਰ।
ਰਾਮ ਸਿੰਘ ਵੀ ਤਿਵੇਂ ਇਹ, ਸਣ ਮੁਗਲਾਨੀ ਫੌਜ,
ਭੇਜ ਦਈਏ ਜਮ ਦੀ ਪੁਰੀ, ਪਏ ਕਰਨਗੇ ਮੌਜ।
ਮਾਤ ਕਮੱਖਿਆ ਅਸਾਂ ਦੀ, ਕੁਲ ਦੇਵੀ ਰਖਵਾਰ,
ਸਾਡੇ ਸਿਰ ਤੇ ਹਥ ਉਸ, ਆਉਣ ਨ ਦੇਵੇ ਹਾਰ।
ਸਭ ਤੋਂ ਵਡੇ ਆਪ ਗੁਰ, ਈਸੂਰ ਵਿਸ਼ਨੂੰ ਰੂਪ,
ਤੇਤੀਸ ਕ੍ਰੋੜੀ ਦੇਵਤੇ, ਆਪ ਸ਼ਾਹਨਸ਼ਾਹ ਭੂਪ।
ਜੋ ਵੀ ਹੁਕਮ ਹਜ਼ੂਰ ਦਾ, ਸਾਨੂੰ ਸਭ ਪ੍ਰਵਾਨ;
ਇਕ ਮੁਗਲਾਂ ਦੇ ਹਥ ਨਾ, ਦੇਵੇਂ ਅਸਾਡੀ ਜਾਨ।
ਸਾਰੇ ਭਾਰਤ ਦੇਸ਼ ਤੇ, ਹਲਾਲੀ ਝੂਲੇ ਨਿਸ਼ਾਨ,
ਪਰ ਕਾਰੂ ਅਜ਼ਾਦ ਹੈ, ਮੰਨੇ ਮੁਗਲ ਨਾ ਆਨ।
ਆਪ ਹੋ ਆਏ ਮੁਗਲ ਦੇ, ਸਾਨੂੰ ਕਰਨ ਅਧੀਨ,
ਅਸੀਂ ਕਦੀ ਨਹੀਂ ਮੰਨਣੀ, ਮੁਗਲਾਂ ਦੀ ਕੋਈ ਦੀਨ।
ਕੁਲ ਦੇਵੀ ਕਮੱਖਿਆ, ਸਾਡੀ ਜਿਉਂ ਰਖਵਾਰ,
ਤਿਉਂ ਸਾਡੀ ਰਖਿਆ ਕਰੋ, ਆਪ ਗੁਰੂ ਨਿਰੰਕਾਰ ?
ਕਰੋ ਹੁਕਮ ਜੋ ਆਪ ਪ੍ਰਭੂ, ਸਾਨੂੰ ਸਭ ਪ੍ਰਵਾਨ,
ਅਸੀਂ ਨਾ ਮੰਨਣਾ ਚਾਂਹਦੇ, ਮੁਗਲਾਂ ਦਾ ਫਰਮਾਨ।
ਸੁਣ ਰਾਜੇ ਦੀ ਬੇਨਤੀ, ਸ਼ਾਂਤਿ ਮੂਰਤਿ ਗੁਰ ਦੇਵ,
ਕਿਹਾ ਅਸੀਂ ਪ੍ਰਸੰਨ ਹਾਂ, ਸਮਝ ਤੁਹਾਡਾ ਭੇਵ।

ਸਾਡੀ ਦੀ ਮਰਜ਼ੀ ਨਹੀਂ, ਜਾਵੇ ਕਿਸੇ ਦੀ ਜਿੰਦ,
ਸ਼ਾਹ ਨਿਸ਼ਾਨ ਚਾਹਿਆ, ਨਹੀਂ ਭੁਲਾਣਾ ਦੀਨ।
"ਤਿਲਕ ਜੰਞੂ ਦੀ ਪ੍ਰਥਾ" ਨੂੰ ਦੇਣਾ ਅਧਿਕਾਰ,
ਕਰਨ ਸਥਾਪਨ ਧਰਮ ਦੀ, ਆਏ ਧਰ ਅਵਿਤਾਰ।
ਅਸੀਂ ਚਾਂਹਦੇ ਨਿਤ ਦਾ, ਕਰਨਾ ਦੂਰ ਕਲੇਸ਼,
ਤੁਹਾਨੂੰ ਨਹੀਂ ਮਨਾਉਣੀ, ਸ਼ਰਤ ਕੋਈ ਮੁਗਲੇਸ਼।
ਰਾਮ ਸਿੰਘ ਅਜ ਪਰਤ ਜਾਇ, ਕਲ ਆਵੇ ਕੋਈ ਹੋਰ,
ਮੁਕੇ ਨਹੀਂ ਆਸਾਮ ਚੋਂ, ਝਗੜਾ ਕਜੀਆ ਸ਼ੋਰ।
ਫੌਜ ਮੁਗਲ ਜਿਧਰ ਚੜੇ, ਕਰਦੀ ਸਤਿਆ ਨਾਸ,
ਲੁਟਦੀ ਪੁਟਦੀ ਖਾਂਵਦੀ, ਮੂੰਹ ਚੋਂ ਖੋਹ ਗਰਾਸ।
ਮੁਕੇ ਕਾਮਰੂ ਦਾ ਨਹੀਂ, ਕਜੀਆ ਨਿਤ ਕਲੇਸ਼,
ਵਸਣ ਦੇਣਗੇ ਮੁਗਲ ਨਾ, ਨਾਲ ਸ਼ਾਂਨਤੀ ਦੇਸ।
ਅਜ ਰਾਮ ਸਿੰਘ ਚਲਾ ਜਾਇ, ਕਲ ਰਹਿਮਤਿ ਖਾਂ ਆਇ,
ਇੰਞ ਕਦੇ ਨਾ ਹੋਵਣੀ, ਤੁਹਾਡੀ ਦੂਰ ਬਲਾਇ।
ਤੁਹਾਨੂੰ ਜੰਤ੍ਰ ਮੰਤ੍ਰ ਤੇ, ਪੂਰਨ ਹੈ ਵਿਸ਼ਵਾਸ,
ਪਰਜਾ ਦਾ ਹੁੰਦਾ ਰਹੂ, ਇਉਂ ਹੀ ਸਤਿਆਨਾਸ।
ਜੀਕਰ ਰਹਿ ਜਾਇ ਰਖਣਾ, ਤੁਹਾਡਾ ਕੌਮ ਵਕਾਰ,
ਸਾਡੀ ਮਰਜ਼ੀ ਇਹ ਨਾ, ਹੋਇ ਤੁਹਾਡੀ ਹਾਰ।
ਹੈ ਅਖਾਣ ਬੇਸ਼ਕ ਮਿਲੇ, ਜੇਤੂ ਨੂੰ ਵਾਹ ਵਾਹ,
ਪਰ ਜੇਤੂ ਦੇ ਕੰਦਿਲੇ, ਹਾਰਨ ਵਾਲੇ ਦੀ ਸੁਆਹ।
ਸਾਡੀ ਨਜ਼ਰ ਦੇ ਵਿਚ ਨਾ, ਸੁਲਾਹ ਜਿਹੀ ਕੋਈ ਚੀਜ਼,
"ਜੀਓ ਆਪ ਜੀਊਣ ਦਿਓ" ਇਹ ਸਾਡੀ ਹੈ ਰੀਤ।
ਹਿੰਦੂ ਫਿਰਦੇ ਆਪ ਵਿਚ, ਹੋਏ ਪਾਟੋ ਧਾੜ,
ਦਸੋ ! ਵੈਦਕ ਧਰਮ ਦੀ, ਕੌਣ ਕਰੇ ਰਖਵਾਹ ?

ਇਕ ਨੂੰ ਦੂਜਾ ਵੱਡਾ ਮੰਨੇ, ਮੰਨ ਨਾ ਸਕਦੇ ਆਨ,
ਪਰ ਮੁਗਲਾਂ ਦੇ ਟੁਕੜਿਆਂ, ਤੇ ਕਰਦੇ ਗੁਜ਼ਰਾਨ ।
ਅਸੀਂ ਨ ਚਾਹੁੰਦੇ ਹਿੰਦ ਵਿਚ, ਤੁਰਕ ਕਰਨ ਪਏ ਰਾਜ,
ਵਸ ਲਗੇ ਪਾ ਦੇਵੀਏ, ਅਜ ਹੀ ਏਨ੍ਹਾਂ ਭਾਜ ।
ਇਸਦੇ ਲਈ ਜੇ ਅਸਾਂ ਨੂੰ, ਦੇਣਾ ਵੀ ਪਏ ਨੀਸ,
ਵਢ ਕੇ ਧਰੀਏ ਤਲੀ ਤੇ, ਵਟੀਏ ਨਹੀਂ ਕਸੀਸ ।
"ਤਿਲਕ ਜੰਞੂ ਦੀ ਰਖਿਆ; ਹਿੰਦੂ ਧਰਮ ਦੀ ਸਾਰ,
ਲੈਣ ਅਸਾਨੂੰ ਭੇਜਿਆ, "ਗੁਰੂ ਨਾਨਕ ਨਿਰੰਕਾਰ"
ਸਮੇਂ ਨਾਲ ਇਸ ਮੁਗਲ ਨੂੰ, ਦੇਣਾ ਅਸਾਂ ਖਦੇੜ ।
ਦਰਾ ਖ਼ੈਬਰ ਨੂੰ ਬੰਨ੍ਹ ਕੇ, ਉਲਟਾ ਤੋਰੀਏ ਗੇੜ ?
ਰਾਜਾ ਚਰਨੀ ਡਿਗਿਆ, ਸੰਸੇ ਹੋਏ ਦੂਰ,
ਅੰਦਰ ਹੋ ਗਈ ਸ਼ਾਂਤੀ, ਨਿਕਲ ਗਿਆ ਫਤੂਰ ।
ਸ੍ਰੀ ਗੁਰ ਸਬਦ ਸੁਣਾਇਆ, ਰਾਜੇ ਕਰ ਨਿਰਦੇਸ਼ ।
ਜਿਸ ਨੂੰ ਸੁਣ ਸੁਣ ਹੋਣਗੇ, ਸਭ ਦੇ ਦੂਰ ਕਲੇਸ਼:—
"ਕਹਉ ਕਹਾ ਅਪਨੀ ਅਧਮਾਈ ॥
ਉਰਝਿਓ ਕਨਕ ਕਾਮਨੀ ਕੇ ਰਸ ਨਹਿ ਕੀਰਤਿ ਪ੍ਰਭ ਗਾਈ ॥ਰਹਾਉ॥੧॥
ਜਗ ਝੂਠੇ ਕਉ ਸਾਚੁ ਜਾਨਿ ਕੈ, ਤਾ ਸਿਉ ਰੁਚ ਉਪਜਾਈ॥
ਦੀਨ ਬੰਧ ਸਿਮਰਿਓ ਨਹੀ ਕਬਹੂ, ਹੋਤ ਜੋ ਸੰਗਿ ਸਹਾਈ॥
ਮਗਨ ਰਹਿਓ ਮਾਇਆ ਮੈ ਨਿਸ ਦਿਨਿ, ਛੁਟੀ ਨ ਮਨ ਕੀ ਕਾਈ ॥
ਕਹਿ ਨਾਨਕ ਅਬ ਨਾਹਿ ਅਨਤ ਗਤਿ, ਬਿਨੁ ਹਰਿ ਕੀ ਸਰਨਾਈ ॥"
ਰਾਜਾ ਗਿਆ ਪ੍ਰਸੰਨ ਹੋ, ਸੁਣ ਸਤਿਗੁਰ ਦੇ ਵਾਕ !
ਅੰਦਰ ਦ੍ਰਿੜਿਆ ਸਬਦ ਗੁਰ, ਖੁਲੇ ਗਿਆਨ ਕਪਾਟ ।
ਜੋ ਹੁਕਮ ਗੁਰ ਦੇਂਵਦਾ, ਮੈਨੂੰ ਸਭ ਪਰਵਾਨ,
ਕਰ ਦਿਤਾ ਸ੍ਰੀ ਗੁਰੂ ਜੀ, ਦੂਰ ਭਰਮ ਅਗਿਆਨ ।

ਬਾਦਸ਼ਾਹੀ ਸਿਕਦਾਰੀਆਂ, ਧਨ ਦੌਲਤ ਤੇ ਰਾਜ।
ਬਖਸ਼ਿਸ਼ ਸਭ ਹਜ਼ੂਰ ਦੀ, ਦੇਸ਼ ਤੇ ਤਖਤੋਂ ਤਾਜ ?
ਏਸ ਹਕੂਮਤ ਮਦ ਵਿਚ, ਕਰਮ ਕਰੇ ਨਿਰਲੱਜ,
ਜਿਸ ਨੂੰ ਦੇਣਾ ਦੇ ਦਿਓ, ਮੈਂ ਤੇ ਗਿਆ ਹਾਂ ਰੱਜ ?
ਯਾਦ ਆਇਕੇ ਉਨ੍ਹਾਂ ਦੀ, ਕੰਬ ਗਏ ਨੇ ਪਾਪ,
ਦੀਨ ਬੰਧੂ ਰਹਿਮਤ ਕਰੋ, ਕਰੋ ਦੂਰ ਸੰਤਾਪ ?
ਸਾਂਭੇ ਰਾਜ ਸਮਾਜ ਇਹ, ਜਾਂ ਦੇਵੋ ਕਿਸੇ ਹੋਰ,
ਮੈਨੂੰ ਰਖੋ ਸਰਨ ਵਿਚ, ਇਹ ਸਾਂਭੇ ਕੋਈ ਛੋਹਰ।
ਜਿਥੇ ਚਲੋ ਚਲਾਂਗਾ, ਮੈਂ ਹਜ਼ੂਰ ਦੇ ਨਾਲ,
ਮੈਨੂੰ ਤੇ ਦਿਸ ਰਿਹਾ ਹੈ ਰਾਜ ਭਾਗ ਜੰਜਾਲ।
ਸੁਣ ਰਾਜੇ ਦੀ ਬੇਨਤੀ, ਸ੍ਰੀ ਗੁਰੂ ਨਿਰਧਾਰ,
ਗੁਰਮਤ ਦ੍ਰਿੜ੍ਹ ਕਰਾਣ ਲਈ, ਕੀਤਾ ਸ਼ਬਦ ਉਚਾਰ।

"ਪ੍ਰਾਨੀ ਕਉਨੁ ਉਪਾਉ ਕਰੈ।
ਜਾ ਤੇ ਭਗਤਿ ਰਾਮ ਕੀ ਪਾਵੈ, ਜਮ ਕੋ ਤ੍ਰਾਸੁ ਹਰੈ, ੧ ।।ਰਹਾਉ।।
ਕਉਨੁ ਕਰਮ ਬਿਦਿਆ ਕਹੁ ਕੈਸੀ, ਧਰਮੁ ਕਉਨ ਫੁਨਿ ਕਰਈ।
ਕਉਨ ਨਾਮੁ ਗੁਰ ਜਾ ਕੈ ਸਿਮਰੈ, ਭਵ ਸਾਗਰ ਕਉ ਤਰਈ,
ਕਲ ਮੈ ਏਕੁ ਨਾਮੁ ਕਿਰਪਾ ਨਿਧਿ, ਜਾਹਿ ਜਪੈ ਗਤਿ ਪਾਵੈ।
ਅਉਰ ਧਰਮ ਤਾ ਕੈ ਸਮਿ ਨਾਹਨਿ ਇਹ ਬਿਧਿ ਬੇਦੁ ਬਤਾਵੈ,
ਸੁਖੁ ਦੁਖੁ ਰਹਤ ਸਦਾ ਨਿਰਲੇਪੀ, ਜਾ ਕਉ ਕਹਤ ਗੁਸਾਈ।
ਸੋ ਤੁਮਹੀ ਮਹਿ ਬਸੈ ਨਿਰੰਤਰਿ, ਨਾਨਕ ਦਰਪਨਿ ਨਿਆਈ।"

ਸੁਣ ਰਾਜਾ ਉਪਦੇਸ਼, ਗਦ ਗਦ ਹੋਇਆ,
ਕੀਤੀ ਅਰਜ ਵਿਸ਼ੇਸ਼, ਪਾਓ ਚਰਨ ਘਰ।

ਜੋ ਹੁਕਮ ਗੁਰਦੇਵ, ਸਭ ਪ੍ਰਵਾਨ ਹੈ,
ਕਰਾਂ ਬੇਨਤੀ ਏਵ ਦਿਓ ਜੇ ਆਗਿਆ।
ਚਲ ਸੰਭਾਲੋਂ ਰਾਜ, ਦੇਸ ਆਸਾਮ ਦਾ,
ਰਾਮ ਸਿੰਘ ਸਿਰ ਤਾਜ, ਬੇਸ਼ਕ ਧਰ ਦਿਓ।
ਮਨ ਦੀ ਕਰ ਲਓ ਮੌਜ, ਕਰੀਏ ਉਜਰ ਨਾ,
ਸਾਰੀ ਬੇਸ਼ਕ ਫੌਜ, ਲੈ ਲਓ ਨਾਲ ਹੀ।
ਪਰ ਇਕ ਮੇਰੀ ਮਰਜ਼ੀ, ਪੂਰੀ ਕਰ ਦਿਓ,
ਕਰੀਏ ਨਾ ਅਲਗਰਜ਼ੀ, ਏਨੀ ਅਰਜ ਹੈ ?
ਜਿਤਨੀ ਹਿੰਦੂ ਸੈਨਾ, ਨਾਲ ਹਜ਼ੂਰ ਦੇ,
ਇਸ ਤੋਂ ਕੋਈ ਭੈ ਨਾ, ਸੱਭੇ ਆਪਣੇ।
ਪਰ ! ਫੌਜ ਤੁਰਕਾਨੀ, ਗਈ ਜੇ ਸ਼ਹਿਰ ਵਿਚ,
ਮਾਤ ਕੁਮੱਖਿਆ ਰਾਨੀ, ਗੁਸੇ ਹੋਇ ਗੀ,
ਇਸ ਨੂੰ ਸਾਡੇ ਸ਼ਹਿਰ, ਦੇਵੇਂ ਜਾਣ ਨਾ।
ਸਾਡੇ ਉਤੇ ਕਹਿਰ, ਨਾਜ਼ਲ ਹੋਇ ਨਾ,
ਸ੍ਰੀ ਗੁਰੂ ਜੀ ਅਰਜ਼, ਅਸਾਡੀ ਮੰਨ ਕੇ।
ਰਾਮ ਸਿੰਘ ਨੂੰ ਫਰਜ਼, ਸਭੁ ਸਮਝਾ ਦਿਓ,
ਇਕ ਹਜ਼ਾਰ ਰਾਜਪੂਤ, ਨਾਲ ਲੈ ਚਲਣੇ।
ਹੋਰ ਨਾ ਕੋਈ ਕਸੂਤ, ਸੈਨਾ ਇਹ ਕਰੇ ?
ਹੁਣ ਦੇਸ਼ ਤੇ ਰਾਜ, ਹੋਵੇ ਸ੍ਰੀ ਗੁਰੂ ਕਾ,
ਇਸ ਵਿਚ ਕੋਈ ਅਕਾਜ, ਕਰਨਾ ਹੈ ਨਹੀਂ।
ਕਰਨੀ ਤੁਸਾਂ ਨੇ ਸੰਧੀ, ਅਸਮ ਨਰੇਸ਼ ਨਾ,
ਗੱਲ ਰਾਮ ਸਿੰਘ ਮੰਦੀ, ਦੇਣੀ ਹੋਣ ਨਾ।
ਰਾਮ ਸਿੰਘ ਖੁਸ਼ ਹੋਇਆ, ਸੁਣਕੇ ਹੁਕਮ ਇਹ,
ਆਂਹਦਾ ਮੈਂ ਸੀ ਮੋਇਆ, ਤੁਸਾਂ ਜੀਵਾਇਆ।

११.

ਰਾਜੇ ਸੇਵਾ ਕਰੀ ਅਤਿ, ਬਹੁਤਾ ਦੇ ਸਤਿਕਾਰ,
ਤੋਹਫੇ ਕੀਤੇ ਭੇਟ ਬਹੁ, ਨਾਲ ਅਦਾਬ ਪਿਆਰ।
ਦੋਵੇਂ ਪਾਸੇ ਖੁਸ਼ ਸਨ, ਸਮਝ ਆਪਣੀ ਜਿੱਤ,
ਵੈਰ ਦੁਸ਼ਮਣੀ ਨਾ ਪਈ, ਸਾਰੇ ਹੋ ਗਏ ਮਿੱਤ।
ਵਿਦਿਆ ਲਈ ਨਿਰੇਸ਼ ਤੋਂ, ਬ੍ਰਹਮ ਪੁਤਰ ਕਰ ਪਾਰ,
ਬੇੜੀ ਚੜ੍ਹ ਕੇ ਆ ਗਏ, ਸ੍ਰੀ ਗੁਰੂਦੇਵ ਉਰਾਰ।
ਸ੍ਰੀ ਗੁਰੂ ਨਾਨਕ ਨਿਰੰਕਾਰ, ਬੈਠੇ ਜਿਸ ਅਸਥਾਨ,
ਉਸ ਥਾਂ ਨੌਵੇਂ ਗੁਰੂ ਜੀ, ਬੈਠ ਕੀਆ ਫੁਰਮਾਨ।
ਸਾਰੇ ਸੈਨਕ ਏਸ ਥਾਂ, ਭਰ ਮਿਟੀ ਦੀ ਢਾਲ,
ਪਾਉਣ, ਕਾਮਨਾ ਉਨ੍ਹਾਂ ਦੀ, ਪੂਰਨ ਗੁਰ ਕ੍ਰਿਪਾਲ ?
ਪਹਿਲੀ ਮਿਟੀ ਢਾਲ ਭਰ, ਰਾਮ ਜੋ ਸਿੰਘ ਨਰੇਸ਼।
ਆਪ ਚੁਕ ਕੇ ਪਾ ਦਈ, ਜਿਸ ਥਾਂ ਸੀ ਨਿਰਦੇਸ਼।
ਫਿਰ ਤੇ ਜਿਤਨੀ ਫੌਜ ਸੀ, ਸਭਨਾਂ ਇਕ ਦੋ ਵੇਰ;
ਮਿਟੀ ਭਰ ਭਰ ਢਾਲ ਵਿਚ, ਸੁਟ ਲਗਾਇਆ ਢੇਰ।
ਥੋੜੇ ਚਿਰ ਦੇ ਵਿਚ ਹੀ, ਟਿੱਬਾ ਦੀਆ ਉਸਾਰ,
ਸੈਨਕ ਹੈਸਨ ਫੌਜ ਵਿਚ, ਏਥੇ ਕਈ ਹਜ਼ਾਰ।
ਕੜਾਹ ਪ੍ਰਸਾਦ ਤਿਆਰ ਕਰ, ਵਰਤਾਈ ਸੀ ਦੇਗ,
ਰਾਜਾ ਪਰਜਾ ਖੁਸ਼ ਸਨ, ਚੱਲਣ ਨਾ ਦਿੱਤੀ ਤੇਗ।

ਰਾਮ ਸਿੰਘ ਨੇ ਆਖਿਆ, ਨਾਲ ਜੋ ਸਾਰੀ ਫੌਜ,
ਭੇਟ ਕਰੋ ਦਸਵੰਧ ਗੁਰ, ਖੁਸ਼ੀ ਨਾਲ ਮਨ ਮੌਜ ।
ਦਮੜਾ ਕਠਾ ਸਤ ਲੱਖ, ਹੋਇਆ ਕਈ ਹਜ਼ਾਰ,
ਭੇਟਾ ਦਿਤੀ ਸਭ ਨੇ, ਦਿਤਾ ਢੇਰ ਉਸਾਰ ।
ਰਿਆਸਤ ਗੋਰੀ ਪੁਰ ਦਾ, ਰਾਜਾ ਰਤਨ ਰਾਇ,
ਜਸ ਸੁਣ ਕੇ ਗੁਰਦੇਵ ਦਾ, ਆਣ ਪਿਆ ਸਰਨਾਇ ।
ਆਦਰ ਦਿੱਤਾ ਗੁਰੂ ਜੀ, ਸਦ ਬੈਠਾਇਆ ਪਾਸ,
ਚਰਨੀ ਨਿਵ ਕੇ ਓਸ ਨੇ, ਇੰਞ ਕਰੀ ਅਰਦਾਸ ।
ਬਖਸ਼ਿਸ਼ ਸਭ ਹਜ਼ੂਰ ਦੀ, ਮੈਨੂੰ ਕੋਈ ਨ ਥੋੜ,
ਪੁਤਰ ਦੀ ਇਕ ਘਾਟ ਹੈ, ਪੂਰੀ ਕਰ ਦਿਓ ਲੋੜ ?
ਗਉਰੀ ਪੁਰ ਵਿਚ ਚਰਨ ਪਾ, ਮੈਨੂੰ ਕਰੋ ਨਿਹਾਲ,
ਰਾਮ ਸਿੰਘ ਨੂੰ ਲੈ ਚਲੋ, ਫੋਜ ਵੀ ਚਲੇ ਨਾਲ ।
ਕਰੋ ਪਵਿਤ੍ਰ ਝੌਂਪੜੀ, ਚਲ ਛਕੋ ਪ੍ਰਸ਼ਾਦ,
ਸਭ ਦਰਸ਼ਨ ਨੂੰ ਲੋਚਦੇ, ਰਾਜ ਮਾਤ ਰਾਣੀ ਆਦਿ ।
ਅਰਜ਼ ਮੰਨ ਸ੍ਰੀ ਗੁਰੂ ਜੀ, ਗਉਰੀ ਪੁਰ ਪਧਾਰ,
ਦਰਸ਼ਨ ਦੇ ਕੇ ਸਭਸ ਦਾ, ਕਰ ਦਿਤਾ ਨਿਸਤਾਰ ।
ਹੋਇ ਨਿਮਾਣੀ ਢਹਿ ਪਈ, ਰਾਣੀ ਕਰ ਅਰਦਾਸ,
ਮੇਰੀ ਕਰ ਦਿਓ ਕੁਖ ਹਰੀ, ਮੈਂ ਹਾਂ ਬਹੁਤ ਨਿਰਾਸ਼ ।
ਸੁਣੀ ਬੇਨਤੀ ਗੁਰੂ ਜੀ, ਬੋਲੇ ਹੋਇ ਦਿਆਲ,
ਗੁਰ ਨਾਨਕ ਦਰਬਾਰ ਵਿਚ, ਬਿਰਥੀ ਜਾਇ ਨ ਘਾਲ ।
ਤੇਰੀ ਲਈ ਪੁਕਾਰ ਸੁਣ, ਗੁਰ ਨਾਨਕ ਨਿਰੰਕਾਰ,
ਇਛਾ ਪੂਰੀ ਕਰਨਗੇ, ਜਪੋ ਸਤਿ ਕਰਤਾਰ ।
ਪੰਚਾਮ੍ਰਿਤ ਕਰਵਾਇ ਫਿਰ, ਕੀਤੀ ਸੀ ਅਰਦਾਸ,
ਸਤਿਗੁਰ ਨਾਨਕ ਨਿਰੰਕਾਰ, ਕਾਰਜ ਕਰਨੇ ਰਾਸ ।

ਕਿਰਪਾ ਕਰ ਕੇ ਸਿਖ ਨੂੰ, ਕਰੋ ਪੁਤ੍ਰ ਪ੍ਰਦਾਨ ?
ਭੁਲ ਚੁਕ ਦੇਵੋ ਮਾਫ਼ ਕਰ, ਹੈ ਇਹ ਬਾਲ ਅੰਞਾਨ ।
ਰਤਨ ਰਾਇ ਦੇ ਪਟ ਤੇ, ਮੋਹਰ ਲਾਇ ਕ੍ਰਿਪਾਲ,
ਤੇਗ ਬਹਾਦਰ ਗੁਰੂ ਜੀ, ਬੋਲੇ ਹੋਇ ਦਿਆਲ ।
ਸਾਡੇ ਵਰ ਦੇ ਨਾਲ ਜੋ, ਬਾਲ ਦਏ ਕਰਤਾਰ ?
ਉਸ ਦੇ ਮਥੇ ਮੋਹਰ ਇਹ, ਲਾਵੇ ਗੁਰੂ ਦਾਤਾਰ ।
ਬਚਨ ਅਸਾਡੇ ਨਾਲ ਜੋ, ਬਾਲ ਤੁਹਾਡੇ ਆਇ,
ਉਸ ਦੇ ਮਥੇ ਮੋਹਰ ਇਹ, ਲਗੀ ਸੋਭਾ ਪਾਇ ।
ਸ਼ਾਦੀਆਨੇ ਵਜ ਗਏ, ਹੋਈ ਖੁਸ਼ੀ ਅਪਾਰ,
ਧੰਨ ਧੰਨ ਸਾਰੇ ਹੋ ਰਹੀ, ਹੋ ਰਹੀ ਜੈ ਜੈ ਕਾਰ ।
ਰਾਣੀ ਸੇਵਾ ਅਤਿ ਕਰੀ, ਪਰਜਾ ਨੇ ਸਤਿਕਾਰ,
ਢਾਕਾ ਆਸਾਮ ਬੰਗਾਲ ਵਿਚ, ਪ੍ਰਭੁਤਾ ਕਰੇ ਪਸਾਰ ।
ਖਬਰ ਦਿਤੀ ਆ ਪਟਨਿਓਂ, ਹਲਕਾਰੇ ਨੇ ਚੱਲ,
ਖੁਸੀਆਂ ਨਚਣ ਅੰਗਣੇ, ਰੋਸ਼ਨ ਹੋਇ ਮਹੱਲ ।
ਭੇਜਿਆ ਹੈ ਅਕਾਲ ਨੇ, ਪੁਤ੍ਰ ਆਪਣਾ ਖਾਸ,
ਗੁਜਰੀ ਮਾਂ ਦੀ ਗੋਦ ਵਿਚ, ਕੀਤਾ ਉਸ ਪ੍ਰਕਾਸ਼ ।
ਮਸਤਕ ਬਾਲਾ ਚੰਨ ਦਾ, ਕੇਵਲ ਕਟੋਰੇ ਨੈਨ,
ਚਰਨ ਕੰਵਲ ਵਿਚ ਪਦਮ ਹੈ, ਮਧੁਰ ਮਧੁਰ ਮੁਸਕੈਣ ।
''ਅਕਾਲ ਪੁਰਖ ਦੇ ਬਚਨ ਤੇ, ਸੰਤਨ ਹੇਤ ਸਹਾਇ,''
''ਪਟਨਾਂ ਮੰਡਲ ਦੇ ਵਿਖੇ, ਜਨਮ ਲਿਆ ਹਰੀ ਰਾਇ ।''
ਧੁਬੜੀ ਢਾਕਾ ਗੋਰੀ ਪੁਰ ਕਾਰੂ ਅਸਮ ਬੰਗਾਲ,
ਦੌਲਤ ਵੰਡੀ ਇਉਂ ਗਈ, ਰਿਹਾ ਨਾ ਕੋਈ ਕੰਗਾਲ ।
ਆਤਸ਼ਬਾਜ਼ੀ ਚਲ ਰਹੀ, ਤੁਪਕ ਸਲਕ ਘਨਘੋਰ,
ਖੁਸ਼ੀਆਂ ਵਿਚ ਭਰ ਬੋਲਦੇ, ਪੰਛੀ, ਚਾਤ੍ਰਿਕ, ਮੋਰ ।

ਸ਼ਾਦੀਆਨੇ ਵਜ ਰਹੇ, ਸ਼ਹਨਾਈ ਸੰਗੀਤ,
ਰਲ ਮਿਲ ਸਾਰੇ ਗਾ ਰਹੇ, ਖੁਸ਼ੀ ਪਿਆਰ ਦੇ ਗੀਤ ।
ਥਾਂ ਥਾਂ ਹੋ ਰਹੇ ਨਾਚ ਰੰਗ, ਥਾਂ ਥਾਂ ਮੰਗਲ ਚਾਰ,
ਹਰ ਦਿਲ ਸੁਣ ਕੇ ਮਉਲਿਆ, ਹੋ ਰਹੀ ਜੈ-ਜੈ ਕਾਰ ।

ਕੋਰੜਾ:—ਸੁਣ ਕੇ ਖਬਰ, ਖੁਸ਼ੀਆਂ ਮਨਾਈਆਂ,
ਮਿਲ ਇਕ ਦੂਜੇ, ਦਿਤੀਆਂ ਵਧਾਈਆਂ ।
ਸ਼ਹਿਰ ਸਜਾ ਕੇ, ਕੀਤੀ ਦੀਪ-ਮਾਲਸਾ,
ਤਪੀ ਹੇਮ ਕੁੰਡੋਂ ਨਾਲ, ਲਿਆਇਆ ਖਾਲਸਾ ।
ਹੋਇਆ ਪ੍ਰਕਾਸ਼ ਹੈ, ਅੰਨ੍ਹੇਰਾ ਭਜਿਆ,
ਨਸੀ ਮ੍ਰਿਗਾਵਲੀ ਤੇ ਸ਼ੇਰ ਗਜਿਆ ।
ਭਾਰਤ ਅਨਾਥਨੀ ਹੋਈ ਸਨਾਥ ਨੇ,
ਸਾਰ ਲਈ ਉਸਦੀ, ਆਣ ਉਹਦੇ ਨਾਥ ਨੇ ।
ਚਿੜੀਆਂ ਤੋਂ ਜਿਸ ਨੇ ਤੁੜਾਉਣੇ ਬਾਜ ਨੇ,
ਰਖਣੇ ਕੰਗਾਲਾਂ ਸਿਰੀਂ ਜਿਸ ਤਾਜ ਨੇ ।
ਕੀੜੂ ਮਾੜੂ ਕਾਲੂ ਕਰਨੇ ਦਲੇਰ ਨੇ,
ਗਿੱਦੜ ਤੋਂ ਜਿਸ ਨੇ ਬਨਾਉਣੇ ਸ਼ੇਰ ਨੇ ।
ਸਵਾ ਲਖ ਨਾਲ, ਇੱਕ ਨੂੰ ਲੜਾਉਣਾ,
ਖੈਬਰ ਦੇ ਦਰ ਨੂੰ ਹੈ, ਬੰਨ੍ਹ ਲਾਉਣਾ ।
ਕਰਨੀ ਕੌਮੀਅਤ ਹੈ, ਕਾਇਮ ਹਿੰਦ ਦੀ,
ਉਲਟੀ ਵਗਾਉਣੀ ਧਾਰਾ, ਨਦ ਸਿੰਧੁ ਦੀ ।
ਮੁਗਲਾਂ ਦਾ ਰਾਜ ਜਿਸ ਦੂਰ ਕਰਨਾ,
ਕੌਮੀ ਆ ਕਮੀਣਾ, ਸਿਰ ਤਾਜ ਧਰਨਾ ।
ਧਰਮ ਦਾ ਝੰਡਾ, ਜਗ ਤੇ ਝੁਲਾਉਣਾ,
ਜ਼ੁਲਮ ਦਾ ਰਾਜ, ਹਿੰਦ ਤੋਂ ਮਿਟਾਉਣਾ ।

ਅੰਮ੍ਰਿਤ ਪਿਲਾ ਕੇ, ਹੈ ਅਮਰ ਕਰਨਾ,
ਹੁਣ ਨਾ ਕਿਸੇ ਨੂੰ ਪਏ, ਐਵੇਂ ਮਰਨਾ।
ਦੀਨ ਅਗੇ ਧਰਮ ਨਾ, ਹੁਣ ਹਾਰੇਗਾ,
ਕੋਈ ਜਰਵਾਣਾ ਮਾੜੇ, ਨੂੰ ਨਾ ਮਾਰੇਗਾ।
ਗਊਆਂ ਤੇ ਗਰੀਬਾਂ ਨੂੰ, ਹੋਈਆਂ ਖੁਸ਼ਹਾਲੀਆਂ,
ਮਾੜਿਆਂ ਦੇ ਮੂੰਹਾਂ ਤੇ, ਆ ਗਈਆਂ ਲਾਲੀਆਂ।
ਨਸਾ ਕੂੜ ਨੇਰ੍ਹਾ, ਮੱਸਿਆ ਦੀ ਰਾਤ ਦਾ,
ਚੜ੍ਹਿਆ ਸੁਨਹਿਰੀ, ਸੂਰਜ ਪ੍ਰਭਾਤ ਦਾ।
ਖੁਸ਼ੀ ਗੁਰੂ-ਪੁਤਰ ਦੀ, ਹਰੇਕ ਰਾਜੇ ਨੂੰ,
ਭੇਜੀਆਂ ਸੁਗਾਤਾਂ ਸਭਨਾ, ਸ਼ਾਹਜ਼ਾਦੇ ਨੂੰ।
ਦੌਰਾ ਕੀਤਾ ਗੁਰ ਅਸਮ ਬੰਗਾਲ ਦਾ,
ਕਾਲੀਕਟ ਨਾਲ ਲਗਦਾ, ਸਿਆਲ ਦਾ।
ਜਗਨ ਨਾਥ ਤਾਰ, ਵੇਖਿਆ ਤਿਲੰਗ ਨੂੰ,
ਪੂਰਿਆ ਦੀਦਾਰ ਦੇ, ਸਿਖਾਂ ਦੀ ਮੰਗ ਨੂੰ।
ਫੇਰ ਮੁੜ ਆਏ, ਗੁਰੂ ਜੀ ਬਿਹਾਰ ਨੂੰ,
ਪਟਨੇ ਦੇ ਵਿਚ ਆ, ਮਿਲੇ ਪਰਵਾਰ ਨੂੰ।
ਵੇਖਿਆ ਸ਼ਾਹਜ਼ਾਦਾ, ਆਣ ਵਿਚ ਪਟਨੇ,
ਭਾਰਤ ਦੇ ਜਿਸਨੇ, ਕਲੇਸ਼ ਕਟਨੇ।
ਹਾਲ ਕੀ ਪੰਜਾਬ ਦਾ, ਹੈ ਲੈਣ ਸਾਰ ਨੂੰ,
ਤੁਰ ਪਏ ਨਾਲ ਲੈ ਕੇ, ਪਰਵਾਰ ਨੂੰ।
ਆਣਕੇ ਪ੍ਰਾਗ ਰਾਜ, ਫੇਰ ਤਾਰਿਆ,
ਮੁੜਕੇ ਕੇ ਬਰਾਣ ਵੀ ਦਿਤੇ ਦੀਦਾਰ ਆ।
ਪੂਰਬ ਦਾ ਸੈਲਾ ਕਰਦੇ ਕਰਾਂਵਦੇ,
ਆਣ ਕੇ ਅਨੰਦ ਪੁਰ ਡੇਰਾ ਲਾਂਵਦੇ।

---

## ੧੨.

ਔਰੰਗਜ਼ੇਬ ਦਾ ਰਾਜ ਸੀ, ਤਦ ਭਾਰਤ ਦੇ ਵਿਚਕਾਰ,
ਉਹ ਮਾਰੇ ਗਊ ਗਰੀਬ ਨੂੰ, ਪਿਆ ਕਰਦਾ ਜ਼ੁਲਮ ਅਪਾਰ।
ਉਸ ਮੰਦਰ ਸਭ ਹਿੰਦੁਵੈਣ ਦੇ, ਕਰ ਦਿਤੇ ਸਨ ਮਿਸਮਾਰ,
ਜਾਂ ਵਿਚ ਮਸੀਤਾਂ ਬਦਲਕੇ, ਉਸ ਕਢਿਆ ਦਿਲੀ ਗੁਬਾਰ।
ਬਾਨਾਰਸ ਕਾਂਸ਼ੀ ਆਜੁਧਿਆ, ਮਥਰਾ ਤੇ ਹਰਿਦੁਆਰ,
ਉਸ ਸਾਬਤ ਨਾ ਕੋਈ ਛਡਿਆ, ਜੋ ਹਿੰਦੂਆਂ ਦਾ ਦਰਬਾਰ।
ਉਸ ਸਭ ਨੂੰ ਢਾਹ ਬਰਬਾਦ ਕਰ, ਓਥੇ ਮਸਜਿਦ ਦਈ ਉਸਾਰ,
ਉਸ ਜੰਞੂ ਤੋੜੇ ਜਬਰ ਨਾਲ, ਅਰ ਟਿਕੇ ਦਏ ਉਤਾਰ।
ਉਸ ਨਿਕੀ ਮੋਟੀ ਜਾਤ ਸਭ, ਜੋ ਚੂਹੜੇ ਤੇ ਚਮਿਆਰ,
ਰੰਘੜ ਗੁਜਰ ਰਾਜਪੂਤ, ਸਭ ਤੇਲੀ ਤੇ ਘੁਮਿਆਰ।
ਜਟ ਜਬਰੀਂ ਲਿਆਂਦੇ ਦੀਨ ਵਿਚ, ਹੋਰ ਖੱਤ੍ਰੀ ਤੇ ਸੁਨਿਆਰ,
ਕਰ ਪੰਡਤ ਕਠੇ ਕਸ਼ਮੀਰ ਦੇ, ਉਸ ਕਹਿਆ ਸੀ ਲਲਕਾਰ।
ਬਚਣਾ ਜੇ ? ਕਰੋ ਕਬੂਲ ਦੀਨ, ਨਹੀਂ ਤਾਂ ਕਰਾਂਗਾ ਪਰਲੋ ਪਾਰ,
ਮੈਂ ਕੌਮ ਵਰਨ ਸਭ ਮੇਟਕੇ, ਕਰ ਦੇਣਾ ਜੇ ਇਕਸਾਰ।
ਮੈਂ ਚਾਹਾਂ ਮੂਲ ਨ ਵੇਖਣਾ, ਬਿਨ ਮੁਸਲਿਮ ਹੋਰ ਪਸਾਰ,
ਇਹ ਸੁਣ ਪੰਡਤ ਕਸ਼ਮੀਰ ਦੇ, ਗਏ 'ਅਮਰ ਨਾਥ' ਦੇ ਦੁਆਰ।
"ਹੇ ਸ਼ਿਵ ਸ਼ੰਭੂ" ਹੇ "ਚੰਦ੍ਰ ਚੂੜ", ਸਾਡੀ ਸੁਣ ਲਓ ਕੂਕ ਪੁਕਾਰ,
ਅਸੀਂ ਪੜ੍ਹਿਆ ਗੀਤਾ ਵਿਚ ਹੈ, ਜਦ ਹੋਵਣ ਜ਼ੁਲਮ ਅਪਾਰ।

ਅਰ ਹੋਇ ਗਿਲਾਨੀ ਧਰਮ ਦੀ, ਜਦ ਪਾਪ ਹੋਇ ਪਰਸਾਰ,
ਜਦ ਸਾਧਾਂ ਨੂੰ ਦੁਖ ਦੇ ਕੇ, ਪਏ ਪਾਮਰ ਕਰਨ ਖੁਆਰ।
ਤਦੋਂ ਹੋਇ ਰਖਿਆ ਧਰਮ ਦੀ, ਤਦੋਂ ਹੋਇ ਪਾਪ ਪਰਿਹਾਰ,
ਤਦੋਂ ਦੁਸ਼ਟ ਸੰਘਾਰਨ ਵਾਸਤੇ, ਕੋਈ ਆਵੇ ਚਲ ਅਵਿਤਾਰ।
ਕੀ ਅਜੇ ਵੀ ਕੋਈ ਕਸਰ ਹੈ ? ਜਰਾ ਤਕੋ ਨ ਅਖ ਉਘਾਰ,
ਹੁਣ ਆਵੋ ਛਡ ਬੈਕੁੰਠ ਨੂੰ, ਹੇ ਗਊ ਗਰੀਬ ਰਖਵਾਰ।
ਨਹੀਂ ਰੁੜ ਜਾਵੇਗਾ ਧਰਮ ਹਿੰਦ, ਹੋਇ ਦੀਨ ਮਜ਼ਹਬ ਪਰਸਾਰ,
ਜਦੋਂ ਹੋਏ ਨਿਤਾਣੇ ਪੰਡਤਾਂ, ਰਲ ਕੀਤੀ ਇਹ ਅਰਦਾਸ।
ਹਲ ਗਏ ਕਿੰਗਰੇ ਅਰਸ਼ ਦੇ, ਸੁਰ ਕੰਬ ਗਏ ਨਾਲ ਤਰਾਸ,
ਤਦੋਂ ਸੁਣੀ ਕੂਕ ਕਰਤਾਰ ਨੇ, ਸੁਣ ਉਭੇ ਲਏ ਸੁਆਸ।
ਫਿਰ ਅਮਰ ਨਾਥ ਭਗਵਾਨ ਨੇ, ਕਿਹਾ ਦੇ ਇਲਹਾਮ ਧਰ ਵਾਜ,
ਤੁਸੀਂ ਜਾਓ ਇਕੱਠੇ ਹੋਇਕੇ, ਪੰਜ ਨਦ ਦੇ ਵਿਚ ਅਵਾਸ।
ਇਕ ਆਨੰਦ ਪੁਰ ਗਰਾਮ ਹੈ, ਉਹ ਨੈਣਾਂ ਦੇਵੀ ਦੇ ਪਾਸ,
ਮੈਂ "ਤੇਗ ਬਹਾਦੁਰ" ਰੂਪ ਧਰ, ਆ ਉਸ ਥਾਂ ਕਰਾਂ ਨਿਵਾਸ।
ਤੁਸੀਂ ਸ਼ਰਨ ਪਓ ਜਾ ਉਨ੍ਹਾਂ ਦੀ, ਉਹ ਦੂਰ ਕਰਨ ਸਭ ਤਰਾਸ;
ਤੁਸੀਂ ਤੁਰ ਪਓ ਸਿਦਕ ਯਕੀਨ ਧਰ, ਨਹੀਂ ਹੋ ਕੇ ਮੁੜੋਂ ਨਿਰਾਸ।
ਓਹ ਨਾਸ ਕਰਨਗੇ ਪਾਪ ਦਾ, ਤੁਹਾਡੀ ਸਭ ਪੂਰਨਗੇ ਆਸ,
ਸੁਣ ਪੰਡਤਾਂ ਨੇ ਇਲਹਾਮ ਇਹ, ਓਨਾ ਆਈ ਮਨ ਵਿਚ ਧੀਰ।
ਉਨਾਂ ਕੀਤੀ ਰਲ ਵਿਚਾਰ ਫਿਰ, ਸਭ ਸਦ ਕੇ ਭਾਈ ਵੀਰ,
ਉਹ ਤੁਰ ਪਏ ਫੇਰ ਪੰਜਾਬ ਨੂੰ, ਨਦ ਨਦੀਆਂ ਪਰਬਤ ਚੀਰ।
ਉਹ ਪੁਜੇ ਆਣ ਆਨੰਦ ਪੁਰ, ਜਿਥੇ ਬੈਠਾ ਸੀ ਸੱਚੀ ਪੀਰ,
ਓਨਾ ਅਰਜ ਗੁਜਾਰੀ ਚਰਨ ਫੜ, ਸੁਟ ਅਖੀਓਂ ਛਮਾਛਮ ਨੀਰ।
ਸਾਡੇ ਅਗੇ ਆਇਆ ਕਰਮ ਕੀ, ਕਰ ਬੈਠੇ ਹਾਂ ਕੀ ਤਕਸੀਰ,
ਹੇ ਨਾਥ ! ਬਚਾ ਲਓ ਧਰਮ ਨੂੰ ? ਕੋਈ ਦਿਓ ਜੇਹੀ ਅਕਸੀਰ।

ਸਾਨੂੰ ਨਜਰ ਨਾ ਆਵੇ ਦੂਸਰਾ, ਕੋਈ ਭਾਰਤ ਦੇ ਵਿਚ ਬੀਰ,
ਤੁਸੀਂ ਮਾਲਕ ਮੀਰੀ ਪੀਰੀ ਦੇ, ਤੁਸੀਂ ਸਿਰ ਪੀਰਾਂ ਦੇ ਪੀਰ ।
ਤੁਸੀਂ ਕਰੋ ਰਖਿਆ ਧਰਮ ਦੀ ਤੇ ਕਰੋ ਅਧਰਮ ਨੂੰ ਤੀਰ

ਤੇਗ ਬਹਾਦੁਰ ਧਰਮ, ਬਹਾਦੁਰ ਸਤਿਗੁਰੂ ।
ਹਿੰਦ ਦੀ ਚਿਟੀ ਚਾਦਰ, ਰਾਖੇ ਧਰਮ ਦੇ,
ਪੰਡਿਤਾਂ ਦਾ ਸਤਿਕਾਰ, ਕੀਤਾ ਪੂਜ ਕੇ ।
ਨਾਲ ਸਨੇਹ ਪਿਆਰ, ਦਿਤੀ ਧੀਰ ਵੀ,
ਪੁਛਿਆ ਹਾਲ ਹਵਾਲ, ਏਡੀ ਦੂਰ ਚਲ ।
ਜਿਸ ਆਸ਼ੇ ਦੇ ਨਾਲ, ਆਏ ਸਭ ਤੁਸੀਂ,
ਸਮਝ ਲਈ ਮੈਂ ਗਲ, ਨਾਲ ਖਿਆਲ ਦੇ ।
ਇਹ ਹੋਵੇਗਾ ਹਲ, ਮਸਲਾ ਤਦੋਂ ਹੀ,
ਜਦੋਂ ਕੋਈ ਮਹਾਨ, ਪਵਿਤ੍ਰ ਆਤਮਾ ।
ਵਾਰੇ ਆਪਣੇ ਪ੍ਰਾਨ, ਦੇਵੇ ਸੀਸ ਜਾ,
ਓਹ ਕਰ ਸਕੇ ਰਾਖੀ, ਦੇਸ਼ ਤੇ ਧਰਮ ਦੀ ।
ਇਹਨੇ ਭਰਦੇ ਸਾਖੀ, ਵੇਦ ਪੌਰਾਣ ਸਭ,
ਸੁਣ ਇਹ ਗਲ ਖਮੋਸ਼, ਪੰਡਿਤ ਹੋ ਗਏ ।
ਭੁਲ ਗਏ ਸਨ ਹੋਸ਼, ਸਕਤਾ ਪੈ ਗਿਆ,
ਖੇਲ ਰਹੇ ਸਨ ਕੋਲ, ਬਾਲਕ ਨਾਲ ਲੈ ।
ਸੁਣ ਪਿਤਾ ਦੇ ਬੋਲ, ਕੀਤੀ ਅਰਜ ਸੀ ।

ਕੋਈ ਨਹੀਂ ਕੁਲੀਨ, ਬਾਝੋਂ ਆਪਦੇ ।
ਜਿਸ ਨਾ ਮੰਨੀ ਈਨ, ਹੋਵੇ ਮੁਗਲ ਦੀ,
ਆਵੇ ਨਜ਼ਰ ਨਾ ਦੂਜਾ, ਭਾਰਤ ਦੇਸ ਵਿਚ ।
ਹੋਰਸ ਸਭ ਤੋ ਉਜਾਂ, ਲੋਕੀ ਲਾ ਰਹੇ,

ਨਾਲ ਖੁਸ਼ੀ ਦੇ ਖਾਇ, ਕਟਾਰੀ ਕੋਈ ਨਾ ।
ਜਾਣ ਬੁਝ ਹਥ ਪਾਇ, ਪਟਾਰੀ ਨਾਗ ਦੀ,
ਧਰਮ ਲਈ ਕੁਰਬਾਨ, ਹੋਵੇ ਆਪ ਚਲ ।
ਆਪ ਹੋਇ ਬਲੀਦਾਨ, ਦੇਸ਼ ਬਚਾ ਲਏ,
ਸੀਸ ਦੇਵੇ ਪਰ ਦੇਵੇ, ਜਾਣ ਨਾ ਸਿਰੜ ਨੂੰ ।
ਡੁਬਦੀ ਬੇੜੀ ਖੇਵੇ, ਹਿੰਦੂ ਧਰਮ ਦੀ,
ਔਰੰਗਜ਼ੇਬ ਚੁਗੱਤਾ, ਜ਼ਾਲਮ ਪੁਜ ਕੇ ।
ਜਿਸਦੇ ਜਿਹਾ ਕੁਪੱਤਾ, ਦੂਜਾ ਕੋਈ ਨ,
ਪਾਪਾਂ ਦੇ ਨਾਲ ਬੇੜਾ, ਭਰਿਆ ਉਸ ਦਾ ।
ਡੁਬਦਾ ਖਾਇ ਨ ਗੇੜਾ, ਹਥੋਂ ਆਪਦੇ,
ਕਰ ਦੇਵੇ ਨਿਸਤਾਰ, ਗਊ ਗਰੀਬ ਦਾ ।
ਭੰਨ ਤੁਰਕ ਦੇ ਬਾਰ, ਤਨ ਦਾ ਠੀਕਰਾ,
ਤਦੋਂ ਸਿਰਫ ਨੌਂ ਸਾਲ, ਦੀ ਸੀ ਆਰਜਾ ।
ਗੁਰੂ ਅਕਾਲ ਦੇ ਬਾਲ, ਗੁਰੂ ਗੋਬਿੰਦ ਸਿੰਘ,
ਸ੍ਰੀ ਗੁਰੂ ਤੇਗ ਬਹਾਦੁਰ, ਸੁਣ ਕੇ ਗਲ ਇਹ ।
ਝੋਲੀ ਦੇ ਵਿਚ ਆਦਰ, ਨਾਲ ਬਿਠਾਇਆ,
ਮੈਨੂੰ ਇਹੋ ਸੀ ਆਸ, ਮੇਰੇ ਲਾਲ ਤੋਂ ।
ਦਿਲ ਦੇ ਵਿਚ ਤਰਾਸ, ਡਰ ਨਹੀਂ ਜਿਸਦੇ,
ਦੇਸ਼ ਆਜ਼ਾਦ ਕਰਾਣਾ, ਜਿਸ ਇਹ ਆਪਣਾ ।
ਸਿਰ ਤੇ ਤਾਜ ਟਿਕਾਣਾ, ਕਾਮੇ ਕੌਮੀਆਂ,
ਭੇਜਿਆ ਆਪ ਅਕਾਲ, ਬਾਲਕ ਆਪਣਾ ।
ਕਰੇਗਾ ਖਲਕ ਨਿਹਾਲ, ਦੁਖੜੇ ਦੂਰ ਕਰ,
ਮਥਾ ਚੁੰਮ ਪਿਆਰ ,ਦਿਤਾ ਬਾਪੜਾ ।
ਸਤਿਗੁਰ ਹੋਇ ਤਿਆਰ, ਦਿੱਲੀ ਜਾਣ ਨੂੰ.

"ਪੰਡਤਾਂ ਨੂੰ ਤਦ ਆਖਿਆ, ਸ੍ਰੀ ਗੁਰੂ ਦੇ ਸਤਿਕਾਰ ।
ਧੀਰਜ ਧਾਰੋ ਵਿਪ੍ਰ ਗਣ, ਭਲੀ ਕਰੇ ਕਰਤਾਰ ।
ਜਿਸ ਕੰਮ ਦੇ ਲਈ ਆਇ ਹੋ, ਆਖੋ ਜਾਇ ਨਰੇਸ਼ ?
ਪੀਰ ਸਾਰੀ ਹਿੰਦਵੈਣ ਦਾ, ਵਸਦਾ ਹੈ ਇਸ ਦੇਸ਼ ?
ਕਹਿਲੂਰ ਦੇ ਰਾਜ ਵਿਚ, ਆਨੰਦਪੁਰ ਗਰਾਮ,
ਐਸ ਸਮੇਂ ਹਨ ਕਰ ਰਹੇ, ਉਸ ਥਾਂ ਉਹ ਬਿਸਰਾਮ ।
ਉਨਾਂ ਨੂੰ ਮਨਾ ਲਓ, ਜੋ ਸ਼ਰਾ ਲੈਣ ਓਹ ਧਾਰ,
ਸਭ ਹਿੰਦੂ ਆ ਜਾਣ ਫਿਰ, ਬਿਨਾ ਕਿਸੇ ਤਕਰਾਰ ।
ਪਿਛੇ ਕੋਈ ਨ ਰਹੇਗਾ, ਮੰਨੇ ਨਾ ਜੋ ਦੀਨ,
ਖੁਸ਼ੀ ਨਾਲ ਮੰਨ ਲੈਣਗੇ, ਹਿੰਦੂ ਸਭੇ ਦੀਨ ।
ਸੁਣ ਇਹ ਪੰਡਿਤ ਉਠ ਤੁਰੇ; ਕਰਦੇ ਜੈ-ਜੈ ਕਾਰ ।
ਮੁਗ਼ਲਾਂ ਨੂੰ ਜਾ ਕੇ ਕਿਹਾ, ਓਨ੍ਹਾਂ ਬਾਂਹ ਪਸਾਰ ।
ਤੇਗ ਬਹਾਦਰ ਸਤਿਗੁਰੂ, ਹਿੰਦਵਾਇਣ ਦੇ ਪੀਰ ।
ਮੰਨ ਲੈਣ ਜੇ ਦੀਨ ਉਹ, ਕਰੋ ਕੋਈ ਤਦਬੀਰ ।
ਤੁਰਕ ਹੋਵਣਾ ਮੰਨ ਜੇ, ਉਹ ਪਾ ਦੇਣਗੇ ਲੀਕ,
ਆਪੇ ਫਿਰ ਹੋ ਜਾਣਗੇ, ਹਿੰਦੂ ਸਾਰੇ ਠੀਕ ।
ਖੁਸ਼ੀ ਨਾਲ ਸੁਣ ਬਾਦਸ਼ਾਹ, ਦਏ ਅਹਿਦੀਏ ਘੱਲ,
ਤੁਰਦੇ ਪੁਛਦੇ ਆ ਗਏ, ਆਨੰਦਪੁਰ ਉਹ ਚੱਲ
ਮਸਨਦ ਤੇ ਬੈਠੇ ਗੁਰੂ, ਹੁਕਮ ਹੋਇਆ ਦੀਵਾਨ,
ਬਾਦਸ਼ਾਹੀ ਫੁਰਮਾਨ ਜੋ, ਅਗੇ ਧਰਿਆ ਆਨ ।
ਕਿਹਾ ਗੁਰੂ ਜੀ ਉਨ੍ਹਾਂ ਨੂੰ, ਚਉਮਾਸੇ ਤੋਂ ਬਾਦ,
ਅਸੀਂ ਆਪ ਚਲ ਆਵੀਏ, ਦਿਲੀ ਹੋ ਦਿਲ ਸ਼ਾਦ ।
ਉਤਰ ਲਿਖ ਸ੍ਰੀ ਗੁਰੂ ਜੀ, ਅਹਿਦੀਆਂ ਤਈਂ ਸੰਭਾਲ,
ਬਾਦਸ਼ਾਹ ਔਰੰਗ ਨੂੰ, ਦੇ ਦਿੱਤਾ ਤਤਕਾਲ ।

ਮਾਤਾ ਜੀ ਤੋਂ ਵਿਦਾ ਲੈ, ਧੀਰਜ ਦੇ ਪਰਵਾਰ,
ਦਿਲੀ ਦੇ ਵਲ ਉਠ ਤੁਰੇ, ਸਤਿਗੁਰ ਸ੍ਰੀ ਕਰਤਾਰ।
ਆਏ ਸੈਫ਼ਾਬਾਦ ਵਿਚ, ਸੈਫਦੀਨ ਦੇ ਕੋਲ,
ਸੇਵਾ ਕੀਤੀ ਪੁਜ ਜਿਸ, ਹੁਕਮ ਮੰਨ ਅਧ ਬੋਲ।
ਪਟਿਆਲਾ ਹੋਇਆ ਨਹੀਂ, ਸੀ ਉਸ ਸਮੇਂ ਆਬਾਦ,
ਕੇਵਲ ਸੈਫ਼ਾਬਾਦ ਨੂੰ, ਤਦ ਲਗੇ ਸਨ ਭਾਗ।
ਚਉਮਾਸਾ ਕੱਟ ਏਸ ਥਾਂ, ਫੇਰ ਸਮਾਣੇ ਵੱਲ,
ਲਹਿਲ ਦਰਸ ਦੀਦਾਰ ਦੇ, ਪਟਿਆਲੇ ਗਏ ਚੱਲ।
ਦੂਖ ਨਿਵਾਰਨ ਲਹਿਲ ਵਿਚ, ਅਤੇ ਸਰੋਵਰ ਪਾਸ,
ਨ੍ਹਾਵੇ ਦਰਸ਼ਨ ਪਰਸ ਕੇ, ਦੁਖ ਹੋ ਜਾਂਦੇ ਨਾਸ।
ਦੂਜਾ ਵੀ ਅਸਥਾਨ ਹੈ, ਮੋਤੀ ਬਾਗ਼ ਦੇ ਨਾਲ,
ਜਿਥੇ ਸਤਿਗੁਰ ਦਰਸ ਦੇ, ਸੰਗਤ ਕਰੀ ਨਿਹਾਲ।
ਗਿਆ ਚਉਮਾਸਾ ਬੀਤ ਜਦ, ਬਾਦਸ਼ਾਹ ਤਦ ਫੇਰ,
ਘਲ ਦਿਤੇ ਸਨ ਅਹਿਦੀਏ, ਕੀਤੀ ਗੁਰ ਕਿਉਂ ਦੇਰ ?
ਪਟਿਆਲੇ ਤੋਂ ਚਲ ਗੁਰ, ਗਏ ਸਮਾਣੇ ਪੁਜ,
ਸੀ ਪਠਾਣੀ ਸ਼ਹਿਰ ਘੁਘ, ਹੋਰ ਵੀ ਕਾਫੀ ਰੁੱਜ।
ਸਮਾਣੇ ਦੇ ਪਠਾਣ ਨੇ, ਸੈਫਦੀਨ ਦੇ ਕੋਲ
ਦਰਸ ਕਰੇ ਸਤਿਗੁਰੂ ਦੇ, ਸੁਣ ਗੁਰ ਬਚਨ ਅਮੋਲ।
ਡੇਰਾ ਉਸ ਦੇ ਬਾਗ਼ ਵਿਚ, ਪਿੰਡੋਂ ਬਾਹਰ ਵਾਰ,
ਕੀਤਾ ਸੀ ਸ੍ਰੀ ਗੁਰੂ ਜੀ, ਰਸਤ ਪਠੇ ਦੀ ਕਾਰ।
ਕੀਤੀ ਓਸ ਪਠਾਨ ਸੀ, ਅਤੀ ਨਿਮ੍ਰਤਾ ਨਾਲ,
ਦਰਸ ਪਰਸ ਜੋ ਹੋਇਆ ਸੀ, "ਨਦਰੀ ਨਦਰ ਨਿਹਾਲ"।
ਸ਼ਹਿਰ ਵਲ ਜਦ ਗਿਆ ਉਹ, ਮਿਲੇ ਤਦੋਂ ਅਸਵਾਰ,
ਗਲਾਂ ਕਰਦੇ ਆਪ ਵਿਚ, ਕਰਨਾ ਗੁਰ ਗ੍ਰਿਫ਼ਤਾਰ !

ਓਨਾਂ ਦੀ ਸਲਾਹ ਸੁਣ, ਸਹਿਮ ਕੇ ਮੁੜਿਆ ਬਾਗ,
ਅਰਜ ਕਰੀ ਹੇ ਦਸਤਗੀਰ, ਘਰ ਚਲ ਲਾਵੋ ਭਾਗ ?
ਆਣ ਸਮਾਣੇ ਅਹਿਦੀਏ, ਤੁਹਾਡੀ ਕਰ ਰਹੇ ਭਾਲ,
ਕਰਨ ਹੈਰਾਨ ਨਾ ਤੁਸਾਂ ਨੂੰ, ਚਲੋ ਮੇਰੇ ਨਾਲ ।
ਮਿੰਨਤ ਤਰਲਿਆਂ ਨਾਲ ਗੁਰ, ਘਰ ਲੈ ਆਇਆ ਖਾਨ,
ਕਿਸੇ ਕਿਹਾ ਗੁਰੂ, ਅਹਿਦੀਆਂ; ਬੈਠੇ ਨੇ ਘਰੀਂ ਪਠਾਨ ?
ਪੈੜ ਦਬਾਂਦੇ ਘੋੜਿਆਂ, ਗਏ ਪਠਾਨ ਦੇ ਬਾਰ,
ਕਿਹਾ ਲੁਕਾਏ ਦਸ ਕਿਤੇ, ਹਿੰਦੂ ਦੇ ਸਰਦਾਰ ?
ਸੋਚ ਸਮਝ ਕੁਝ ਗਲ ਕਰੋ, ਮੈਂ ਵੀ ਪੁਤ੍ਰ ਪਠਾਨ,
ਮੇਰੇ ਤੇ ਸ਼ਕ ਕਿਉਂ ਕਰੋ, ਮੈਂ ਹਾਂ ਮੁਸਲਮਾਨ ।
ਮੇਰੇ ਹਰਮ ਸਰਾਂ ਇਹ, ਮੈਂ ਹਾਂ ਪੜਦੇਦਾਰ,
ਅੰਦਰ ਰਖੇ ਪੈਰ ਜੋ, ਸਿਰ ਨਾ ਦਿਆਂ ਉਤਾਰ !
ਹੋ ਸ਼ਰਮਿੰਦੇ ਅਹਿਦੀਏ, ਪਿਛੇ ਗਏ ਪਧਾਰ,
ਦੋ ਰਾਤਾਂ ਇਕ ਦਿਨ ਰਹਿ, ਤੁਰ ਗਏ ਗੁਰੂ ਦਾਤਾਰ ।
ਕਰਹਾਲੀ ਇਕ ਪਿੰਡ ਹੈ, ਘਘਰ ਨਾਲੀ ਤੀਰ,
ਓਥੇ ਇਕ ਮਸੰਦ ਸੀ, ਲੁਕਿਆ ਡਰਦਾ ਕੀਰ ।
ਦਾਣਾ ਪੱਠਾ ਮੁਲ ਲੈ, ਇਕ ਦਿਨ ਕਰ ਆਵਾਸ,
ਚੀਹਕੇ ਪਿੰਡ ਵਿਚ ਜਾ ਰਹੇ, ਮਸੰਦ ਗਲੋਰੇ ਪਾਸ ।
ਇਸ ਦਾ ਸੀ ਗੁਰਦੇਵ ਨੇ, ਕੀਤਾ ਆਪ ਵਿਆਹ,
ਬਾਗੜੂਆਂ ਦੀਦਾਰ ਕਰ, ਦਿਲ ਵਿਚ ਨਾਲ ਉਮਾਹ ।
ਸੇਵਾ ਕੀਤੀ ਪੁਜ ਕੇ, ਹਾਂਸੀ ਆਦਿ ਹਿਸਾਰ ।
ਪਰਗਣਾ ਬਾਂਗਰ ਸਭ ਦੀ, ਉਹ ਉਗਰਾਹੇ ਕਾਰ
ਦਰਸ਼ਨ ਦੇਂਦੇ ਤਾਰਦੇ, ਖਟਕੜ ਪੁਜੇ ਆਨ,
ਏਸ ਪਿੰਡ ਦੇ ਚੋਰ ਸਨ, ਚੋਰੀ ਵਿਚ ਮਹਾਨ ।

ਘੋੜੇ ਵੇਖ ਕੇ ਗੁਰੂ ਦੇ, ਫਿਟ ਗਈ ਸੀ ਨੀਤ,
ਰਾਤ ਪਈ ਫੜ ਉਠ ਤੁਰੇ. ਚੋਰੀ ਦੀ ਬਦਨੀਤ।
ਘੋੜੇ ਖੋਲ੍ਹਕੇ ਜਦ ਤੁਰੇ, ਦਿਸਣੋਂ ਰਹਿ ਗਿਆ ਰਾਹ।
ਕਿਲੇ ਬਧੇ ਫੇਰ ਜਦ, ਚਲੀ ਨਾ ਕੋਈ ਵਾਹ।
ਦਿਨ ਚੜ੍ਹਿਆ ਚਰਨੀਂ ਪਏ, ਦਸ ਅਪਣੀ ਕਰਤੂਤ,
ਚੋਰੀ ਸਾਡੀ ਕਿਰਤ ਗੁਰ ਸਾਨੂੰ ਕਰ ਦਿਉ ਸੂਤ?
ਬਖਸ਼ ਦਏ ਸ੍ਰੀ ਗੁਰੂ ਜੀ, ਡਾਢੇ ਸਨ ਸ਼ਰਮਸਾਰ,
ਵਰਜ ਕਿਹਾ ਹੁਣ ਨਾ ਕਰੋ, ਚੋਰੀ ਦੀ ਇਹ ਕਾਰ ?
ਖਾਰਾ ਕੌੜਾ ਪਿੰਡ ਦਾ, ਪਾਣੀ ਪੀਣ ਨਾ ਜੋਗ,
ਅਰਜ ਕਰੀ ਜਲ ਬਖਸ਼ ਕੇ, ਕਟੋ ਨਿਤ ਦਾ ਰੋਗ।
ਤੀਰ ਚਲਾ ਕੇ ਗੁਰੂ ਜੀ, ਕਹਿਆ ਹੋ ਕ੍ਰਿਪਾਲ,
ਤੀਰ ਦੀ ਅੰਦਰ ਮਾਰ ਦੇ, ਮਿਠਾ ਜਲ ਕਮਾਲ।
ਜੱਟਾਂ ਨੇ ਪਾੜ ਪੁਟ ਲਿਆ, ਦਿਲ ਵਿਚ ਨਿਸਚਾ ਧਾਰ,
ਜਲ ਡਿਠਾ ਜਦ ਪੀ ਉਨ੍ਹਾਂ, ਮਿਠਾ ਠੰਡਾ ਠਾਰ।
ਉਧਰ ਚਲ ਸਮਾਣਿਓਂ, ਆਨੰਦਪੁਰ ਵਿਚਕਾਰ,
ਜਾ ਪੁਜੇ ਸਨ ਅਹਿਦੀਏ ਲਭਣ ਗੁਰ ਅਵਿਤਾਰ।
ਫਿਰਦੇ ਟੱਕਰਾਂ ਮਾਰਦੇ, ਕਰਦੇ ਲਿਚ ਘੜਿਚ,
ਲਗਿਆ ਨਾ ਕੋਈ ਪਤਾ, ਡਾਢੇ ਹੋਏ ਜਿਚ।
ਜਾ ਬਕਾਲਾ ਵੇਖਿਆ, ਪਰ ਨਾ ਲਗੀ ਸਾਰ,
ਸ੍ਰੀ ਅੰਮ੍ਰਿਤਸਰ ਜਾ ਉਨ੍ਹਾਂ, ਭਾਲਿਆ ਗੁਰ ਦਰਬਾਰ।
ਹਾਰ ਹੁਟ ਕੇ ਥਕ ਗਏ, ਕਿਤੇ ਨਾ ਲਗੀ ਸੂਹ,
ਲੱਖੀ ਫਿਟ ਫਿਟ ਕਰ ਰਹੇ, ਲਾਣਤ ਵਰਸੇ ਮੂੰਹ।
ਦਿਲੀ ਵਿਚ ਜਾ ਉਨ੍ਹਾਂ ਫਿਰ, ਕੀਤੀ ਕੂਕ ਪੁਕਾਰ,
ਭਾਲੀ ਫਿਰ ਪੰਜਾਬ ਸਭ, ਮਿਲੇ ਨ ਗੁਰ ਅਵਿਤਾਰ।

ਰਾਮ ਰਾਇ ਤੇ ਧੀਰ ਮਲ, ਬਾਦਸ਼ਾਹ ਦੇ ਕੋਲ,
ਦੋਵੇਂ ਆਂਹਦੇ ਲੁਕ ਗਏ, ਡਰਦੇ ਪਏ ਅਡੋਲ ।
ਔਰੰਗੇ ਨੇ ਘੋਸ਼ਣਾ, ਕੀਤੀ ਸੀ ਦੇਸ਼ ਤਮਾਮ,
ਜੋ ਪਕੜਾਏ ਗੁਰੂ ਨੂੰ, ਇਕ ਲਖ ਲਏ ਇਨਾਮ ?
ਏਧਰ ਸ੍ਰੀ ਗੁਰਦੇਵ ਜੀ, ਆਗਰੇ ਦੇ ਵਿਚਕਾਰ,
ਦੇ ਅਯਾਲੀ ਮੁੰਦਰੀ, ਕਿਹਾ ਲੈ ਜਾਹ ਬਾਜ਼ਾਰ ।
ਚੰਗੀ ਜੇਹੀ ਵੇਖਕੇ, ਆਹਲਾ ਕੋਈ ਦੁਕਾਨ,
ਗਹਿਣੇ ਧਰ ਕੇ ਮੁੰਦਰੀ, ਲਿਆ ਉਸ ਤੋਂ ਪਕਵਾਨ ।
ਦੀਆ ਦੁਸ਼ਾਲਾ ਕਾਬਲੀ, ਉਮਦਾ ਜਿਸ ਤੇ ਕੰਮ,
ਕਿਹਾ ਮਠਾਈ ਏਸ ਵਿਚ, ਬੰਨ੍ਹ ਲਿਆਂਈ ਛੰਮ ।

... ... ... ...

ਸਯਦ ਆਗਰੇ ਵਿਚ ਇਕ, ਗੁਰਦੇਵ ਦਾ ਮਰੀਬ,
ਪਰ ਸੀ ਪੁਜ ਦਲਿਦ੍ਰੀ, ਹੈਸੀ ਬਹੁਤ ਗਰੀਬ ।
ਸਬਰ ਸ਼ੁਕਰ ਵਿਚ ਵਸਦਾ ਕਰੇ, ਖੁਦਾ ਦੀ ਯਾਦ,
ਨਾਲ ਅਲਾਹ ਦੀ ਬੰਦਗੀ, ਉਸਦਾ ਘਰ ਆਬਾਦ ।
ਸੁਣ ਸਯਦਾਣੀ ਓਸ ਦੀ, ਬਾਦਸ਼ਾਹੀ ਫਰਮਾਣ,
ਪੀਰ ਹਿੰਦੂ ਪਕੜਾਇ ਕੇ, ਇਕ ਲਖ ਲਏ ਇਨਾਮ ।
ਓਹ ਮੁਰਸ਼ਦ ਨੇ ਹਿੰਦ ਦੇ, ਵਲੀ ਅਲਾ ਨੇ ਪੀਰ,
ਯਾਦ ਉਨ੍ਹਾਂ ਦੀ ਵਿਚ ਸਦ, ਰਹਿੰਦੇ ਤੁਸੀਂ ਅਧੀਰ ।
ਔਂਦੇ ਜਾਂਦੇ ਤੁਸਾਂ ਨੂੰ, ਉਹ ਮਿਲਦੇ ਸਨ ਆਣ,
ਚੰਗਾ ਹੋਵੇ ਅਜ ਜੇ, ਸਾਡੇ ਘਰ ਆ ਜਾਣ ।
ਜੇ ਕਰਾ ਦੇਈਏ ਅਸੀਂ, ਓਨਾਂ ਨੂੰ ਗ੍ਰਿਫਤਾਰ,
ਇਕ ਲਖ ਘਰ ਵਿਚ ਆ ਸਾਡਾ ਭਰੇ ਭੰਡਾਰ ।

ਆਂਹਦੇ ਰਹਿੰਦੇ ਹੋ ਤੁਸੀਂ, ਜਦੋਂ ਕਰਾਂ ਮੈਂ ਯਾਦ,
ਕਰ ਦੇਂਦੇ ਦੀਦਾਰ ਦੇ, ਮੇਰਾ ਘਰ ਆਬਾਦ।
ਅਜ ਸਦੋ ਨਾ ਉਨ੍ਹਾਂ ਨੂੰ, ਜੇ ਫੇਰਾ ਆ ਪਾਣ ?
ਸਾਡੀ ਗ਼ੁਰਬਤ ਦੇ ਸਭੇ, ਮਸਲੇ ਹਲ ਹੋ ਜਾਣ।
ਸੁਣ ਪਤਨੀ ਦੀ ਗਲ ਇਹ, ਕਿਹਾ ਸੱਯਦ ਸਾਹ,
ਅਲਾ ਨੇ ਪਾ ਦਿਤਾ ਹੈ, ਤੇਰਾ ਮੇਰਾ ਵਾਹ।
ਮੈਂ ਪਕੜਾ ਦਿਆਂ ਉਨ੍ਹਾਂ ਨੂੰ, ਮੈਥੋਂ ਰਖੋਂ ਆਸ ?
ਇਸ ਤੋਂ ਪਹਿਲਾਂ ਨਿਕਲਣ, ਮੇਰੇ ਜਿਸਮੋਂ ਸੁਆਸ !
ਮੈਨੂੰ ਦੋਜ਼ਖ ਨਾ ਝਲੇ, ਸ਼ਰਮ ਜਹੰਨਮ ਖਾਇ,
ਕਾਫ਼ਰ ਮੇਰਾ ਮੂੰਹ ਵੀ, ਵੇਖਣ ਤੋਂ ਸ਼ਰਮਾਇ ?
ਮੈਨੂੰ ਟੁਕਰ ਨਾ ਜੁੜੇ, ਮਰਜਾਂ ਫਾਕੇ ਨਾਲ,
ਕਲ ਨੂੰ ਔਂਦਾ ਅਜ ਹੀ, ਬੇਸ਼ਕ ਆ ਜਾਏ ਕਾਲ।
ਮਲਕਲ ਮੌਤ ਨੂੰ ਖੁਸ਼ੀ ਨਾਲ, ਮੈਂ ਲਾਵਾਂ ਗਲ ਨਾਲ,
ਵਲੀ ਅਲਾ ਦੇ ਨਾਲ ਪਰ, ਮੈਂ ਨ ਕਰਾਂ ਕੁਚਾਲ।
ਮੁਗਲਾਂ ਦੇ ਦਿਨ ਪੁਜ ਗਏ, ਇਹ ਹੁਣ ਕਰਨ ਨਾ ਰਾਜ,
ਹੁਣ ਸੰਭਾਲੇਗਾ ਕੋਈ, ਹੋਰ ਹੀ ਤਖਤੋ ਤਾਜ।
ਝਲੀਏ ਮੇਰੇ ਪੀਰ ਦਾ, ਨਹੀਂ ਕਿਸੇ ਨਾਲ ਵੈਰ,
ਹਿੰਦੂ ਮੁਸਲਿਮ ਦੋਹਾਂ ਦੀ, ਓਹ ਨੇ ਮੰਗਦੇ ਖੈਰ।
ਮੈਂ ਪਕੜਾ ਦਿਆਂ ਉਨ੍ਹਾਂ ਨੂੰ, ਲਾਲਚ ਦੇ ਹੋ ਵਸ,
ਈਮਾਨਦਾਰੀ ਇਤਬਾਰ, ਦੀ ਅਜ ਹੀ ਹੋ ਜਾਏ ਬਸ !
ਦੀਨ ਤੇ ਦੁਨੀਆਂ ਦੋਇ ਹੀ, ਉਨ੍ਹਾਂ ਦੇ ਇਕ ਬਾਲ,
ਤੁਲੀਏ ਕਦੀ ਨ ਉਤ੍ਰਨ, ਪੂਰੇ ਉਸ ਦੇ ਨਾਲ।
ਮੈਨੂੰ ਕਰਨਾ ਚਾਹੇਂ ਤੂੰ, ਪੈਸੇ ਲਈ ਬਈਮਾਨ,
ਦੁਨੀਆਂ ਰਹੇ ਨ ਦੀਨ ਵੀ, ਰਹੇ ਨ ਧਰਮ ਈਮਾਨ।

ਧੰਨ ਭਾਗ ਜੇ ਅਜ ਉਹ, ਮੈਨੂੰ ਦੇਣ ਦੀਦਾਰ,
ਮੈਂ ਬੇਸ਼ਕ ਸੂਲੀ ਚੜ੍ਹਾਂ, ਹੋਣ ਨ ਦਿਆਂ ਗ੍ਰਿਫਤਾਰ ।
ਇਕ ਲੱਖ ਹੈ ਚੀਜ਼ ਕੀ, ਦੀਨ ਦੁਨੀ ਦਾ ਰਾਜ,
ਮਿਲੇ ਜੇ ਮੈਂ ਨਾ ਕਰ ਸਕਾਂ, ਫਿਰ ਵੀ ਇਹ ਕੁਕਾਜ ।
ਗੱਲਾਂ ਸਨ ਕਰਦੇ ਪਏ, ਸਯਦਾਣੀ ਤੇ ਸ਼ਾਹ,
ਬੂਹੇ ਅਗੇ ਜਾ ਖੜੇ, ਸਤਿਗੁਰ ਬੇਪ੍ਰਵਾਹ ।
ਬਾਹਰ ਨਿਕਲੋ ਸ਼ਾਹ ਜੀ, ਆਵੋ ਕਰੋ ਨਿਹਾਲ,
ਅਸੀਂ ਤੁਹਾਡੇ ਮਿਲਣ ਹਿਤ, ਆਏ ਖੁਸ਼ੀਆਂ ਨਾਲ ।
ਆਇ ਹਾਂ ਪੰਜਾਬ ਤੋਂ, ਤੇਗ਼ ਬਹਾਦੁਰ ਨਾਮ,
ਸਾਨੂੰ ਲਵੋ ਫੜਾਇਕੇ, ਇਕ ਲੱਖ ਤੁਸੀਂ ਇਨਾਮ ?
ਸਯਦ ਅੰਦਰੋਂ ਨਿਕਲਕੇ, ਕਦਮੀ ਢਠਾ ਆਣ,
ਧੰਨ ਭਾਗ ਜੋ ਆਇ ਹੋ, ਮੈਂ ਸਦਕੇ ਕੁਰਬਾਨ ।
ਪੂਰੀ ਕਰੀ ਦੀਦਾਰ ਦੇ, ਜ਼ਿੰਦਗੀ ਦੀ ਸਭ ਥੋੜ,
ਦੀਨ ਦੁਨੀ ਦੇ ਰਾਜ ਦੀ, ਮੈਨੂੰ ਰਹੀ ਨ ਲੋੜ ।
ਗਰੀਬ ਖਾਨੇ ਵਿਚ ਚਰਨ ਪਾ, ਬੈਠੋ ਮੌਜਾਂ ਨਾਲ,
ਵੇਖ ਕਮੀਨਾ ਬਾਦਸ਼ਾਹ, ਕਰੇ ਨਾ ਹੋਰ ਕੁਚਾਲ ।
ਔਣ ਨ ਦੇਵਾਂਗਾ ਪ੍ਰਭੂ, ਕਿਸੇ ਗਲ ਦੀ ਊਨ,
ਰੁਖਾ ਮਿਸਾ ਚੂੰਨ ਭੂੰਨ, ਮਰਚ ਮਸਾਲਾ ਲੂਣ ।
ਆਵੇਗਾ ਕੋਈ ਆਪ ਵਲ, ਮੈਨੂੰ ਲਾ ਕੇ ਪਾਰ ?
ਜੀਉਂਦੇ ਜੀ ਨਾ ਕਰ ਸਕੇ, ਤੁਹਾਨੂੰ ਕੋਈ ਗ੍ਰਿਫਤਾਰ ।
ਭੰਨਣਾ ਸਿਰ ਦਾ ਠੀਕਰਾ, ਸ਼ਾਹ ਜੀ ਮੁਗਲਾਂ ਵਾਰ,
ਅਸੀਂ ਨ ਲੁਕ ਕੇ ਬੈਠਣਾ, ਮਰਨਾ ਇਕੋ ਵਾਰ ।

... ...

ਇਧਰ ਗਲਾਂ ਇਹ ਸਨ, ਉਧਰਲਾ ਇਹ ਹਾਲ,
ਵੇਖ ਦੁਸ਼ਮਨਾਂ ਮੁੰਦਰੀ, ਅਯਾਲੀ ਕੋਲ ਕਮਾਲ।
ਕਿਥੋਂ ਕਿਵੇਂ ਹੈ ਆ ਗਿਆ, ਏਸ ਅਯਾਲੀ ਕੋਲ,
ਜਾਪੇ ਗਲਾਂ ਕਰ ਰਿਹਾ, ਹੈ ਇਹ ਗੋਲ ਮਟੋਲ।
ਵੇਖ ਅੰਗੂਠੀ ਕੀਮਤੀ, ਵਡਮੁਲਾ ਦੋਸ਼ਾਲ,
ਪੁਛਣ ਤੈਂ ਕਿਥੋਂ ਲਿਆ, ਇਹ ਰਈਸੀ ਮਾਲ।
ਆਜੜੀ ਨੂੰ ਦੁਕਾਨ ਤੇ, ਗੱਲਾਂ ਵਿਚ ਭੁਚਲਾਇ,
ਹਲਵਾਈ ਨੇ ਦਸਿਆ, ਕੋਤਵਾਲ ਨੂੰ ਜਾਇ।
ਮਾਲ ਅਨੋਖਾ ਕੋਲ ਉਸ, ਹੈ ਅਯਾਲੀ ਚੋਰ,
ਵੇਚਣ ਲਈ ਲਿਆਇਆ, ਕਰੇ ਬਹਾਨੇ ਹੋਰ।
ਵੇਖ ਦੁਸ਼ਾਲਾ ਮੁੰਦਰੀ, ਦੋਵੇਂ ਹੀ ਸ਼ਾਨਦਾਰ,
ਹੱਟੀ ਉਤੇ ਆਣਕੇ, ਕਰ ਲੈਂਦੇ ਗ੍ਰਿਫਤਾਰ।
ਹੈਨ ਚੁਰਾਈਆਂ ਕਿਸਦੀਆਂ, ਚੀਜ਼ਾਂ ਦੋਇ ਅਮੁੱਲ,
ਸੋਨੇ ਤੋਂ ਵਧ ਕੀਮਤੀ, ਵਸਤ ਨਾ ਕੋ ਉਸ ਤੁਲ।
ਨਹੀਂ ਚੁਰਾਈਆਂ ਹਨ ਕਿਤੋਂ, ਮੈਂ ਨਹੀਂ ਬਾਬਾ ਚੋਰ,
ਭੇਡਾਂ ਬਕਰੀਆਂ ਚਾਰਦਾ, ਕੰਮ ਨਾ ਕਰਦਾ ਹੋਰ।
ਆਏ ਨੇ ਅਜ ਬਾਗ ਵਿਚ, ਪੰਜ ਛੇ ਕੋਈ ਅਸਵਾਰ,
ਸੇਵਕ ਨੇ ਪੰਜ ਨਾਲ ਦੇ, ਛੇਵਾਂ ਹੈ ਸਰਦਾਰ।
ਦੇ ਮੁੰਦਰੀ ਕਿਹਾ ਉਸ, ਗਹਿਣੇ ਧਰ ਇਹ ਮਾਲ,
ਬੰਨ੍ਹਕੇ ਲਿਆ ਦੋਸ਼ਾਲ ਵਿਚ, ਮੁੜਿਆ ਜਲਦੀ ਨਾਲ।
ਹੈਨ ਪੰਜਾਬੀ ਜਾਪਦੇ, ਭੁਖਾ ਹੈ ਸਰਦਾਰ,
ਮਿਠਿਆਈ ਲਈ ਭੇਜਿਆ ਹੈ, ਓਨ੍ਹਾਂ ਮੈਨੂੰ ਸਰਕਾਰ।
ਜੇ ਨਹੀਂ ਮੰਨਦੇ ਗਲ ਤਾਂ, ਤੁਰ ਪਓ ਮੇਰੇ ਨਾਲ,
ਮੈਂ ਪੁਛਾ ਦਿਆਂ ਉਨ੍ਹਾਂ ਨੂੰ, ਜਿਨ੍ਹਾਂ ਦਾ ਇਹ ਮਾਲ।

ਦੋ ਸਿਪਾਹੀ ਕੋਤਵਾਲ, ਭੇਜ ਦਿਤੇ ਵਲ ਬਾਗ,
ਜਿਥੇ ਮਸਤੀ ਰੰਗ ਵਿਚ, ਸਤਿਗੁਰ ਗਾ ਰਹੇ ਰਾਗ ।

"ਹਰਿ ਕੀ ਗਤਿ ਨਹਿ ਕੋਊ ਜਾਨੈ"
ਜੋਗੀ ਜਤੀ ਤਪੀ ਪਚਿਹਾਰੇ ਅਰੁ ਬਹੁ ਲੋਗ ਸਿਆਨੇ ।
ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ।
ਰੀਤੇ ਭਰੇ ਭਰੇ ਸਖਨਾਵੈ, ਯਹ ਤਾ ਕੋ ਬਿਵਹਾਰੇ ।
ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਿ ਹਾਰਾ ।
ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ।
ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ।
ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ।"

ਪੁਛਿਆ ਆਣ ਸਿਪਾਹੀਆਂ ਕੀ ਹਜ਼ੂਰ ਕਾ ਨਾਉ ?
ਕਿਸ ਪਾਸੇ ਹੋ ਜਾ ਰਹੇ, ਵਸਦੇ ਕਿਹੜੇ ਗਾਉਂ ?
ਗੁਰੂ ਨਾਨਕ ਦੇ ਸਿਖ ਹਾਂ, ਤੇਗ ਬਹਾਦੁਰ ਨਾਮ ।
ਵਾਸੀ ਦੇਸ ਪੰਜਾਬ ਦੇ, ਹੈ ਅਨੰਦ ਪੁਰ ਗਾਮ ।
ਸੁਣ ਸਿਪਾਹੀ ਨਸਕੇ, ਜਾ ਦਸਿਆ ਕੁਤਵਾਲ,
ਉਸ ਆਣਕੇ ਪੁਛਿਆ, ਸਾਰਾ ਹਾਲ ਹਵਾਲ ।
ਦਸਿਆ ਸ਼ਾਂਤੀ ਨਾਲ ਸਭ, ਸ੍ਰੀ ਗੁਰੂ ਜੀ ਆਪ,
ਸੁਣਕੇ ਤੇ ਕੁਤਵਾਲ ਦੇ, ਕੰਬੇ ਅੰਦਰੋਂ ਪਾਪ ।
ਪਕੜਨ ਲਈ ਹਜ਼ੂਰ ਦੇ, ਹੈ ਇਕ ਲਖ ਇਨਾਮ,
ਰਖਿਆ ਸ਼ਹਿਨਸ਼ਾਹ ਨੇ, ਖਬਰਾਂ ਦੇ ਇਹ ਆਮ ।
ਮੈਂ ਹਾਂ ਆਇਆ ਆਪ ਨੂੰ, ਕਰਨ ਲਈ ਗ੍ਰਿਫਤਾਰ,
ਚਲ ਪਓ ਮੇਰੇ ਨਾਲ ਹੁਣ, ਕਿਲੇ ਵਿਚ ਸਰਕਾਰ ।

ਹਸਦੇ ਹਸਦੇ ਉਠ ਤੁਰੇ, ਸ੍ਰੀ ਗੁਰ ਸ਼ਾਂਤੀ ਨਾਲ,
ਚਿਹਰਾ ਖਿੜਿਆ ਕੰਵਲ ਜਿਉਂ, ਉਕਾ ਨਹੀਂ ਮਲਾਲ ।
ਕੋਤਵਾਲ ਡਕ ਕਿਲੇ ਵਿਚ, ਡਾਰੋ ਤੇ ਇਕ ਦੂਤ,
ਬਾਦਸ਼ਾਹ ਵਲ ਭੇਜਿਆ, ਖਬਰ ਦੇਣ ਜਮਦੂਤ ।
ਹੋਇਆ ਖੁਸ਼ ਔਰੰਗਜ਼ੇਬ, ਦਸ ਕੁ ਹਜ਼ਾਰ ਸਵਾਰ,
ਘੋੜ ਚੜ੍ਹੇ ਨਾਲ ਉਨ੍ਹਾਂ ਦੇ, ਫੌਜੀ ਤੇ ਸਰਦਾਰ ।
ਇਜ਼ਤ ਨਾਲ ਲਿਆਵਣਾ, ਐਨਾ ਹੋ ਸਵਧਾਨ,
ਰਾਜਪੂਤ ਸੁਣ ਲੈਣ ਜੇ, ਕਰਨ ਬਗ਼ਾਵਤ ਆਨ ।
ਪਿਤਾ ਇਨ੍ਹਾਂ ਦੇ ਹਰਿ ਗੋਬਿੰਦ, ਦਾਦਾ ਜੀ ਹੋ ਜਿਚ,
ਫੜਕੇ ਰਖੇ ਸਨ ਜਦੋਂ, ਕਿਲੇ ਗੁਆਲੀਅਰ ਵਿਚ ।
ਹੈਸਨ ਪਹਿਲਾਂ ਓਸ ਥਾਂ, ਬਾਵਨ ਬਾਗੀ ਹੋਰ,
ਰਾਜਪੂਤ ਰਾਜੇ ਅਤੇ, ਰਾਜ-ਦੰਡ ਦੇ ਚੋਰ ।
ਜਦੋਂ ਕਿਲੇ ਤੋਂ ਹੋਇ ਸਨ, ਕੈਦ ਤੋਂ ਗੁਰੂ ਆਜ਼ਾਦ,
ਸਭੇ ਨਾਲ ਛੁਡਾ ਲਏ, ਮੁੜ ਕੇ ਕਰੇ ਆਬਾਦ ।
ਤਕੋ ਸਨ ਬਗ਼ਾਵਤੀ, ਜਹਾਂਗੀਰ ਨੇ ਹੋੜ,
ਲਏ ਆਜ਼ਾਦ ਕਰਾ ਸਭ, ਦਾਤਾ ਬੰਦੀ ਛੋੜ ।
ਰਾਜਪੂਤਾਂ ਨੇ ਗੁਰੂ ਨੂੰ, ਦਿਤਾ ਏਹ ਖਿਤਾਬ,
ਮੰਨਣ ਅਜ ਤਕ ਉਨ੍ਹਾਂ ਨੂੰ, ਆਪਣੇ ਦਿਲ ਦਾ ਸਾਹਬ ।
ਮੰਨਦੇ ਹੈਨ ਅਹਿਸਾਨ ਸਭ, ਅਜ ਤੀਕਰ ਰਾਜਪੂਤ,
ਸੁਣ ਗ੍ਰਿਫ਼ਤਾਰੀ ਇਨ੍ਹਾਂ ਦੀ, ਭੜਕ ਨਾ ਉਠਣ ਊਤ ।
ਲਿਆਓ ਨਾਲ ਧਿਆਨ ਦੇ, ਕਰਕੇ ਅਤਿ ਸਤਿਕਾਰ,
ਸਾਵਧਾਨ ਰਹਿ ਰਾਹ ਵਿਚ, ਤੁਰਨਾ ਹੋ ਹੁਸ਼ਿਆਰ ।
ਸੈਨਾ ਚੜ੍ਹਕੇ ਦਿਲੀਓਂ, ਪੁਜੀ ਆਗਰੇ ਜਾਇ,
ਨਾਲ ਅਦਬ ਬਾਦਸ਼ਾਹ ਦਾ, ਦਿਤਾ ਹੁਕਮ ਬਜਾਇ ।

ਗੁਰਦਿਤਾ ਜੀ ਮੜੀਰਾਮ, ਊਦਾ ਜੈਤਾ ਦਿਆਲ,
ਘੋੜਿਆਂ ਤੇ ਅਸਵਾਰ ਹੋ, ਪੰਜੇ ਤੁਰ ਪਏ ਨਾਲ ।
ਮੰਜ਼ਲੋਂ ਮੰਜ਼ਲੀ ਪੁਜ ਗਏ, ਰਾਜ ਧਾਨੀ ਵਿਚ ਆਨ,
ਖ਼ਬਰ ਫੈਲ ਗਈ ਅੱਗ ਜਿਉਂ, ਸੁਣ ਹੋਇ ਲੋਕ ਹੈਰਾਨ ।
ਕੁੜਵਾਣੀ ਦੇ ਨਾਲ ਇਕ, ਸੁੰਞਾ ਪਿਆ ਮਕਾਨ,
ਵਸੇ ਕੁਈਨ ਓਸ ਵਿਚ, ਸਾਲਾਂ ਤੋਂ ਵੀਰਾਨ ।
ਲੋਕੀ ਆਖਣ ਏਸ ਵਿਚ, ਰਹਿੰਦੇ ਭੂਤ ਪ੍ਰੇਤ,
ਏਸ ਹਵੇਲੀ ਨਾਲ ਹੀ, ਓਨਾਂ ਦਾ ਅਤਿ ਹੇਤ ।
ਹੋਰ ਕਿਸੇ ਨੂੰ ਏਸ ਵਿਚ, ਧਰਨ ਨਾ ਦੇਂਦੇ ਪੈਰ,
ਅਲਖ ਮੁਕਾ ਕੇ ਛਡਦੇ, ਪੈ ਜਾਂਦੇ ਨੇ ਵੈਰ ।
ਇਸ ਦੇ ਨੇੜੇ ਜਾਣ ਦਾ, ਲੋਕੀ ਨਾਉਂ ਨਾ ਲੈਣ,
ਵਲ ਕੇ ਦੂਰੋਂ ਲੰਘਦੇ, ਡਰਨ ਕੁਰਾਹੇ ਪੈਣ ।
ਕਿਹਾ ਬਾਦਸ਼ਾਹ ਏਸ ਵਿਚ, ਹੋਵੇ ਗੁਰੂ ਅਵਾਸ,
ਜਿੰਨ ਨਾ ਜੀਉਂਦਿਆਂ ਛਡਣਗੇ ਮਾਰਨ ਦੇ ਤ੍ਰਾਸ !
ਵਿਚ ਹਵੇਲੀ ਜਾ ਟਿਕੇ, ਸ੍ਰੀ ਗੁਰ ਸਹਿਜ ਸੁਭਾਇ,
ਦਿਤਾ ਜਿੰਨਾਂ ਤ੍ਰਾਸ ਨਾ, ਲਾਈ ਨਾ ਤੱਤੀ ਵਾਇ ।
ਸ਼ਾਹ ਨਵੇਰੇ ਸ਼ਾਹ ਕਿਹਾ, ਦਿਖਲਾਉ ਕਰਾਮਾਤ ?
ਗੁਰਾਂ ਕਿਹਾ ਫ਼ਿਕਰੀ ਨਹੀ ਨਾਨਮਤੇ ਬਦਜ਼ਾਤ !
ਨਾਲ ਫ਼ਕੀਰ ਤੇਰਿਆਂ ਨੂੰ, ਸ਼ਹਿਰ ਸ਼ੀਸ਼ ਦਿਖਾਲ,
[illegible] ਉਨ੍ਹਾਂ ਨੂੰ ਫ਼ਰਜ਼ਾਲ !
[illegible] ਸੰਤੁ ਮਤੇ, ਸਭੇ ਕਿਹਾ ਕੁਰਾਨ,
[illegible] ਨੂੰ ਆਖਦੀ, ਵੇਖ ਜਿਨ੍ਹਾਂ ਨੂੰ ਸ਼ਾਨ ।
[illegible] ਹੀ ਬੋਲਨ੍ਹ [illegible]
[illegible] ਆਖਿਆ [illegible]

ਹੈ ਸਚਾਈ ਸਾਡੇ ਪਲੇ, ਸ਼ਾਹ ਵੀ ਦੀਨਦਾਰ ਜੇ ਪੱਕ,
ਦਿਖਲਾਵੇ ਕੁਝ ਕਰਾਮਾਤ ਉਹ, ਸਾਡੇ ਕੋਲੋਂ ਕਾਹਦੀ ਸ਼ੱਕ ।
ਕਿਹਾ ਤੇਗ਼ ਚਮਕਾ ਬਾਦਸ਼ਾਹ, ਮੇਰੀ ਕਰਾਮਾਤ ਹੈ ਸਾਫ਼,
ਤੁਹਾਡੇ ਜਹੇ ਕਈ ਕਾਬੂ ਕੀਤੇ, ਮਾਰਾਂ ਜਾਂ ਕਰ ਦੇਵਾਂ ਮਾਫ਼ ।
ਇਹ ਵੀ ਹੈ ਇਕ ਭਰਮ ਆਪ ਨੂੰ, ਦੇਹ ਤੋਂ ਆਤਮਾ ਹੈ ਨਿਰਲੇਪ,
ਜਿਸ ਨੂੰ ਕੋਈ ਮਾਰ ਨ ਸਕੇ, ਬੰਧਨ ਤੋਂ ਹੈ ਉਹ ਅਲੇਪ ।
"ਜੇ ਹੈ ਕਰਾਮਾਤ ਇਹੀ ਤੁਹਾਡੀ", ਜੋ ਵਿਖਾਦੇ ਹੋ ਤਲਵਾਰ,
ਸਾਡੇ ਵਿਚ ਵੀ ਚਮਤਕਾਰ ਇਹ, ਸਾਡਾ ਨਾ ਸਕੇ ਕੁਝ ਵਿਗਾੜ ?
ਸਚ ਤੁਸੀਂ ਨਾ ਡਰਦੇ ਜਾਪੋਂ, ਹੋ ਬੈਠੇ ਨ ਬੇਉਮੈਦ,
ਕਿਹਾ ਗੁਰੂ ਜੀ ਇਸ ਗੱਲ ਦਾ, ਆਪ ਨਾ ਜਾਣ ਸਕੋਗੇ ਭੇਦ ।"

"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨ ਰੇ ਮਨਾ, ਗਿਆਨੀ ਤਾਹਿ ਬਖਾਨਿ ॥
ਸੁਖ ਦੁਖ ਜਿਹ ਪਰਸੈ ਨਹੀ, ਲੋਭ ਮੋਹ ਅਭਿਮਾਨੁ ॥
ਕਹੁ ਨਾਨਕ ਸੁਨ ਰੇ ਮਨਾ, ਸੋ ਮੂਰਤਿ ਭਗਵਾਨ ॥"

ਅਸੀਂ ਡਰਾਂਦੇ ਨਹੀਂ ਕਿਸੇ ਨੂੰ, ਡਰੀਏ ਨਹੀਂ ਕਿਸੇ ਤੋਂ ਵੀਰ,
ਹੋਣ ਨਿਰਾਸ ਹੈਣ ਜੋ, ਪਾਪੀ ਪਾਮਰ ਬੇਈਮਾਨ ਬੇਪੀਰ ।
ਆਸ ਨਹੀਂ ਭਰੋਸਾ ਸਾਨੂੰ, ਉਸ ਦਾ ਹੈ ਏਹੀ ਇਕ ਮਰਮ,
ਫਲ ਦਾਤਾ ਹੈ ਸਤਿਗੁਰੂ ਨਾਨਕ, ਕਰਨਾ ਕਰਮ ਅਸਾਡਾ ਧਰਮ ।
ਅਸੀਂ ਨ ਡਰੀਏ, ਡਰੇ ਉਹ ਪਾਪੀ ਜਿਸ ਨੂੰ ਪਏ ਡਰਾਵਨ ਪਾਪ ?
ਜਾਂ ਉਹ ਡਰੇ ਜਿਸ ਭਾਈ ਮਾਰੇ, ਜਾਂ ਜਿਸ ਕੋਹਿਆ ਹੋਵੇ ਬਾਪ ?
ਕਿਹਾ ਸ਼ਾਹ ਨੇ ਰਹਿਣ ਦਿਓ, ਬਸ ? ਗੱਲਾਂ ਨਾ ਇਹ ਕਰੋ ਫ਼ਜ਼ੂਲ !
ਜੀਉਣਾ ਚਾਹੋ ਬਣੋ ਮੁਸਲਮਾਂ, ਦੀਨ ਮੁਹੰਮਦੀ ਕਰੋ ਕਬੂਲ ?

ਕਿਹਾ ਗੁਰੂ ਜੀ ਹੋਰ ਵੀ ਹੈ ਇਕ, ਮਾਨਵਤਾ ਦਾ ਮਜ਼੍ਹਬ ਅਪਾਰ,
ਦਰਿਆ ਨਦ ਨਦੀਆਂ ਰਲ ਨਾਲੇ, ਸਭ ਜਾ ਪੈਣ ਸਮੁੰਦ ਮਝਾਰ।
ਇਕੋ ਰਬ ਰਹੀਮ ਹੈ ਇਕੋ, ਈਸ਼੍ਵਰ ਅੱਲਾ ਇਕੋ ਨਾਮ,
ਇਕੋ ਦੀਨ ਧਰਮ ਵੀ ਇਕੋ, ਇਕ ਖ਼ੁਦਾ ਹੈ ਇਕੋ ਰਾਮ।
ਓਹੀ ਰਹੇ ਮਸੀਤਾਂ ਅੰਦਰ, ਓਸੇ ਦਾ ਮੰਦਰ ਵਿਚ ਵਾਸ,
ਓਹੀ ਮਕੇ ਕਾਬੇ ਓਹੀ, ਓਹੀ ਤੀਰਥ ਕਰੇ ਨਿਵਾਸ।
ਮਸਜਿਦ ਨੂੰ ਇੱਟਾਂ ਨੇ ਓਹੀ, ਮੰਦਰ ਨੂੰ ਗਾਰਾ ਨਹੀਂ ਹੋਰ,
ਓਹੀ ਬੈਠਾ ਗਿਰਜੇ ਅੰਦਰ, ਓਹੋ ਬ੍ਰਿਜ ਵਿਚ ਮਖਣ ਚੋਰ।
ਸਭਨਾ ਦੇ ਅੰਦਰ ਹੈ ਓਹੀ, ਤਕੋ ਕਰ ਕੇ ਦੂਈ ਦੂਰ,
ਜਿਧਰ ਵੇਖੋ ਉਧਰ ਦਿਸੇ, ਸਭਨਾਂ ਵਿਚ ਓਸੇ ਦਾ ਨੂਰ।
ਗੁਰ ਨਾਨਕ ਨੇ ਸਾਡੇ ਖੋਲੇ, ਸਭੇ ਜਿੰਨੇ ਭਰਮ ਤੇ ਵਹਿਮ,
ਦਿਤਾ ਓਸ ਸੁਝਾ ਇਹ ਸਾਨੂੰ "ਇਕੋ ਅਲਾਹ ਪਾਰ ਬ੍ਰਹਮ।"
"ਆਹ ਹੋ ਜਾਈਏ" "ਆਹ ਨ ਰਹੀਏ" ਸਾਨੂੰ ਰਹੀ ਨ ਦਿਸਦੀ ਲੋੜ,
ਪੂਰੀ ਸਤਿਗੁਰ ਨਾਨਕ ਸਾਡੀ, ਮਾਨਵਤਾ ਦੀ ਸਾਰੀ ਥੋੜ।
"ਸੁਣ ਚੁਗੱਤਾ ਜਲ ਗਿਆ, ਸ੍ਰੀ ਗੁਰੂ ਦੇ ਵਾਕ,
ਯਾਦ ਆਏ ਨਿਜ ਪਾਪ, ਜਾਂ ਸੀਨਾ ਹੋਇਆ ਚਾਕ।
ਗੁਸੇ ਦੇ ਵਿਚ ਲੂਸਿਆ, ਚੱਖੇ ਆਪਣੇ ਖੁਲ੍ਹ,
ਅਖਾਂ ਅਗੇ ਆ ਗਏ, ਕੀਤੇ ਕਰਮ ਜੋ ਕੁਲ।
ਅੰਨਾ ਅਖੀਓਂ ਹੋ ਗਿਆ, ਸੁਣਨੋ ਰਹਿ ਗਏ ਕੰਨ,
ਪਾਪਾਂ ਗੁਸਿਆ ਓਸ ਨੂੰ, ਉੱਚੀ ਹੋਈ ਤੰਨੂ।
ਗਲਾਂ ਸੁਣਕੇ ਸਚੀਆਂ, ਖਿਝ ਕੇ ਗੁਸੇ ਨਾਲ,
ਪਿੰਜਰੇ ਪਾਏ ਗੁਰੂ ਜੀ, ਅਖਾਂ ਕਰਕੇ ਲਾਲ।
ਜੇਲ ਖਾਨਿਓਂ ਵਿਚ ਪਿੰਜਰਾ, ਲੋਹੇ ਦਾ ਮੰਗਵਾਇ,
ਉਸ ਦੇ ਅੰਦਰ ਸਤਿਗੁਰੂ, ਡੱਕ ਹੋ ਹਲਕਾਇ।

ਤ੍ਰਿਖੀਆਂ ਛੁਰੀਆਂ ਓਸ ਵਿਚ ਲਗੀਆਂ ਅੰਦਰ ਵਾਰ,
ਪਾਸਾ ਲੈਣ ਨਾ ਦੇਂਦੀਆਂ, ਤ੍ਰਿਖੀ ਚੁਭਦੀ ਧਾਰ ।
ਮਾਰ ਚੋਕੜਾ ਬਹਿ ਗਏ, ਦੁਖ ਸੁਖ ਇਕ ਸਮਾਨ,
ਤੇਗ਼ ਬਹਾਦੁਰ ਗੁਰੂ ਜੀ, ਸ਼ਾਂਤਿ ਰੂਪ ਭਗਵਾਨ ।
ਪਾਸਾ ਪਰਤ ਨਾ ਸਕਦੇ, ਬੈਠਣ ਜੋਗਾ ਥਾਉਂ,
ਛੁਰੀਆਂ ਲਗ ਕੇ ਕਰਦੀਆਂ, ਜਿਸਮ ਅੰਦਰ ਨੇ ਘਾਉਂ ।
ਹਿਲ ਜੁਲ ਨਹੀਂ ਸਨ ਸਕਦੇ, ਵਿਚ ਸਮਾਧੀ ਲੀਨ,
ਦੁਖ ਸੁਖ ਤੋਂ ਨਿਰਲੇਪ ਜਿਉਂ, ਜਲ ਦੇ ਅੰਦਰ ਮੀਨ ।
ਕਾਜ਼ੀ ਪੁਛਣ ਆਣ ਜਦ, ਸ਼ਰਾ ਲਓ ਜੇ ਧਾਰ,
ਦੁਖਾਂ ਤੋਂ ਹੋ ਜਾਇਗਾ, ਝਟ ਪਟ ਹੀ ਨਿਸਤਾਰ ।
ਸੁਣਕੇ ਆਂਹਦੇ ਗੁਰੂ ਜੀ, ਸਾਨੂੰ ਕੋਈ ਨਾ ਦੁਖ,
ਇਕੋ ਜੇਹੇ ਜਾਪਦੇ, ਸਾਨੂੰ ਦੁਖ ਅਰ ਸੁਖ ।
ਕਰਾਮਾਤ ਦਸਣੀ ਨਹੀਂ, ਬਣਾਂ ਨ ਮੁਸਲਮਾਨ,
ਸਿਰੜ ਕਦੀ ਨ ਛਡਣਾ, ਵਾਰ ਦੇਵਣੇ ਪ੍ਰਾਨ ।
ਥਕਿਆ ਸਾਰਾ ਜ਼ੋਰ ਲਾ, ਸ਼ਾਹ ਰਿਹਾ ਨਾ ਕਾਮ,
ਸਿਰੜ ਗੁਰੂ ਨਾ ਛਡਿਆ, ਝਲੇ ਦੁਖ ਤਮਾਮ ।
ਭਾਈ ਦਿਆਲਾ ਮਤੀ ਰਾਮ, ਸਿਖ ਜੋ ਦੋ ਸਨ ਨਾਲ,
ਸਤਿਗੁਰੂ ਨੂੰ ਡਰੌਣ ਦੀ, ਭੈੜੀ ਕੀਤੀ ਚਾਲ ।
ਮਤੀ ਰਾਮ ਨੂੰ ਚੀਰਿਆ, ਦੁਸ਼ਟਾਂ ਆਰੇ ਨਾਲ,
ਦਿਆਲੇ ਨੂੰ ਪਾ ਦੇਗ ਵਿਚ, ਦਿਤਾ ਉਨ੍ਹਾਂ ਉਬਾਲ ।
ਇਹ ਤਸੀਹੇ ਝਲ ਕੇ, ਸਿਖਾਂ ਕਹੀ ਨਾ ਹਾਇ,
ਹਸਦੇ ਹਸਦੇ ਜੂਝ ਗਏ, ਐਵੇਂ ਸਹਿਜ ਸੁਭਾਇ ।
ਫੇਰ ਸ਼ਾਹ ਨੇ ਆ ਕਿਹਾ, ਦਸੋ ਹੁਣ ਮਹਾਰਾਜ,
ਮੁਸਲਮਾਨ ਬਣ ਜਾਉ ਜੇ, ਜਾਇ ਨਾ ਜਿੰਦ ਅਕਾਜ ।

ਸੁਣ ਕੇ ਕਿਹਾ ਗੁਰੂ ਜੀ, ਬਾਦਸ਼ਾਹ ਇਕ ਗੱਲ,
ਅਸੀ ਦਿਖਾਈਏ ਤੁਸਾਂ ਨੂੰ, ਅਜ ਮਤ ਦਾ ਇਕ ਵੱਲ ।
ਗਰਦਨ ਤੇ ਤਬੀਤ ਬੰਨ, ਰਖੀਏ ਅਸੀ ਵਿਖਾਲ,
ਕਟ ਨਾ ਸਕੇ ਉਸ ਕੋਈ, ਛੁਰੀ ਤੇਗ ਦੇ ਨਾਲ ।
ਗਰਦਨ ਉਪਰ ਲਵਾਂਗੇ, ਲਿਖ ਤਬੀਤ ਚਿਪਕਾਇ,
ਤਿਖੀ ਅਤਿ ਤਲਵਾਰ ਦਾ, ਕਰਨਾ ਵਾਰ ਬਣਾਇ ।
ਗਲਾ ਤੇ ਕੀ ਸੂ ਕਟਣਾ, ਕਾਗਦ ਕਟ ਨਾ ਹੋਗ,
ਅਜਮਤ ਦਾ ਪਾ ਦਸੀਏ, ਅਸੀਂ ਆਪ ਨੂੰ ਭੋਗ ।
ਸ਼ਾਹ ਨੇ ਕਿਹਾ ਨਾ ਮਰੋ, ਬਣ ਜਾਉ ਮੁਸਲਮਾਨ,
ਅਸੀਂ ਜਾਣੀਏ ਆਪ ਨੂੰ, ਅਪਣਾ ਭਾਈ ਜਾਨ ।
ਭਾਈ ਦੀ ਕੀ ਗਲ ਕਹੀ, 'ਦਾਰਾ' ਜਾਂ 'ਮੁਰਾਦ' ?
ਅਜ ਸ਼ਾਹ ਨੂੰ ਆ ਗਈ, ਕਿਵੇਂ ਉਨ੍ਹਾਂ ਦੀ ਯਾਦ ?
ਬਾਦਸ਼ਾਹ ਦਾ ਕੋਈ ਨਾ, ਹੁੰਦਾ ਭਾਈ ਬਾਪ,
ਓਹ ਨੇ ਹੁੰਦੇ ਆਪਣਾ ਸਭ ਕੁਝ ਆਪੇ ਆਪ ।
ਦੇਕੇ ਕਸ਼ਟ ਅਨੇਕ ਤੈਂ ਭਰਮ ਗਵਾਇਆ ਵੀਰ,
ਮਰ ਨਾ ਸਕੇ ਆਤਮਾ, ਚਾਹੇ ਨਾ ਰਹੇ ਸਰੀਰ ।
ਦਿਓ ਤਲਵਾਰ ਜਲਾਦ ਨੂੰ ਕਟੇ ਸਾਡਾ ਸੀਸ,
ਕਾਗਦ ਨਾ ਪਰ ਕਟ ਸਕੇ, ਰਾਖਾ ਹੈ ਜਗਦੀਸ਼ ।
ਸੁਣ ਕੇ ਇਹ ਗਲ ਗੁਰੂ ਦੀ ਹੋਇਆ ਸ਼ਾਹ ਹੈਰਾਨ,
ਖੂਹ ਦੇ ਉਪਰ ਆਣ ਗੁਰ, ਕਰ ਸਕੇਸ਼ ਸ਼ਨਾਨ ।
ਬੋਹੜ ਥਲੇ ਬੈਠ ਕੇ, ਜਪੁਜੀ ਪਾਠ ਉਚਾਰ,
ਕਿਹਾ ਨਵਾਈਏ ਸਿਰ ਜਦੋਂ, ਕਰੇ ਕਸਾਈ ਵਾਰ ।
"ਜਿਨੀ ਨਾਮ ਧਿਆਇਆ ਗਏ ਮਸਕਤ ਘਾਲ,
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲ ।"

ਸਿਰ ਨਵਾਂਦਿਆਂ ਗਏ ਝਟ, ਪ੍ਰਾਨ ਉਡਾਰੀ ਮਾਰ,
ਸੱਯਦ ਤ੍ਰਿਖੀ ਤੇਗ ਲੈ, ਕੀਤਾ ਗਲ ਤੇ ਵਾਰ ।
ਝਟਕਾ ਲਗਾਂ ਹੱਥ ਨੂੰ ਕਟਿਆ ਪਿਆ ਸੀ ਸੀਸ,
ਦਰਸ਼ਕ ਗਏ ਹੈਰਾਨ ਹੋ, ਕੁਦਰਤ ਤਕ ਜਗਦੀਸ਼ ।
ਧਿਆਨ ਮਰਨ ਸ੍ਰੀ ਗੁਰੂ ਜੀ, ਪਹਿਲਾਂ ਛੱਡੀ ਦੇਹ,
ਸਿਰ ਕੱਟੇ ਤੋਂ ਵਰਸਿਆ, ਗਰਮ ਲਹੂ ਦਾ ਮੇਂਹ ।

"ਤਿਲਕ ਜੰਞੂ ਰਾਖਾ ਪ੍ਰਭੁ ਤਾਕਾ ।
ਕੀਨੋ ਬਡੋ ਕਲੂ ਮਹਿ ਸਾਕਾ ।
ਸਾਧਨਿ ਹੇਤ ਇਤੀ ਜਿਨਿ ਕਰੀ ।
ਸੀਸ ਦੀਆ ਪਰ "ਸੀ" ਨ ਉਚਰੀ ।
ਧਰਮ ਹੇਤ ਸਾਕਾ ਜਿਨਿ ਕੀਆ ।
ਸੀਸ ਦੀਆ ਪਰ ਸਿਰਰੁ ਨ ਦੀਆ ।

ਠੀਕਰ ਫੋਰ ਦਿਲੀਸਿ ਸਿਰਿ ਪ੍ਰਭ ਪੁਰ ਕਿਯਾ ਪਯਾਨ ।
ਤੇਗ ਬਹਾਦਰ ਸੀ ਕ੍ਰਿਯਾ, ਕਰੀ ਨ ਕਿਨਹੂੰ ਆਨ ।
ਤੇਗ ਬਹਾਦੁਰ ਕੇ ਚਲਤ ਭਯੋ ਜਗਤ ਕੋ ਸੋਕ ।
ਹੈ ! ਹੈ !! ਹੈ !!! ਸਭ ਜਗ ਭਯੋ, ਜੈ ! ਜੈ !! ਜੈ !!! ਸੁਰ ਲੋਕ ।

ਗਲੇ ਤੋਂ ਕਾਗਜ਼ ਖੋਲ੍ਹ ਜਦ, ਪੜ੍ਹਿਆ ਵਿਚ ਦਰਬਾਰ,
ਜਿਸ ਵਿਚ ਸੀ ਇਹ ਲਿਖਿਆ, ਸਤਿਗੁਰ ਸਿਰਜਨਹਾਰ ।

"ਚਿਤ ਚਰਨ ਕੰਵਲ ਕਾ ਆਸਰਾ, ਚਿਤ ਚਰਨ ਕੰਵਲ ਸੰਗ ਜੋੜੀਐ !
ਮਨ ਲੋਚੈ ਬੁਰਿਆਈਆਂ, ਗੁਰ ਸਬਦੀ ਇਹੁ ਮਨ ਹੋੜੀਐ !!
ਬਾਂਹ ਜਿਨ੍ਹਾਂ ਦੀ ਪਕੜੀਐ, 'ਸਿਰ ਦੀਜੈ ਬਾਂਹ ਨ ਛੋੜੀਐ !!!
ਗੁਰ ਤੇਗ ਬਹਾਦੁਰ ਬੋਲਿਆ,
ਧਰ ਪਈਐ ਧਰਮ ਨਾ ਛੋੜੀਐ !!!!"

ਸਤਰਾਂ ਸਉ ਬਤੀਸ ਸੀ, ਸੰਮਤ ਦਿਨ ਪ੍ਰਮਾਣ,
ਮਘਰ ਸੁਦੀ ਤਿਥਿ ਪੰਚਮੀ, ਵੀਰ ਵਾਰ ਦਿਨ ਜਾਣ।
ਦਿਲੀ ਚਾਂਦਨੀ ਚੋਕ ਵਿਚ, ਮੱਚੀ ਹਾ! ਹਾ!! ਕਾਰ!
ਹੋਇ ਸ਼ਹੀਦ ਸ੍ਰੀ ਸਤਿਗੁਰੂ, ਸੀਸ ਗੰਜ ਗੁਰਦੁਆਰ।
ਸਿਰਰੁ ਨਾ ਦਿਤਾ ਸਿਰ ਦਿਤਾ, ਝੱਲੀ ਤੁਰਕ ਨਾ ਕਾਨਿ।
"ਤੇਗ ਬਹਾਦੁਰ ਸੀ ਕ੍ਰਿਆ, ਕਰੀ ਨ ਕਿਨਹੂੰ ਆਨਿ।"
"ਹਿੰਦ ਦੀ ਚਾਦਰ" ਸਤਿਗੁਰੂ, ਨੌਵੇਂ ਗੁਰ ਪਾਤਸ਼ਾਹ,
ਰਖਵਾਲੇ ਹਿੰਦਵੈਣ ਦੇ, ਭਾਰਤ ਦਾ ਵੇਸਾਹ।

---

## ੧੩.

ਝੱਖੜ ਡਾਢਾ ਝੁਲਿਆ, ਹੋਇਆ ਅੰਧ ਗੁਬਾਰ,
ਸੂਰਜ ਮਾਰਿਆ ਸ਼ਰਮ ਦਾ, ਲੁਕਿਆ ਧੁੰਧੂਕਾਰ ।
ਗਿਦੜ ਹਵਾਕਣ ਲਗ ਪਏ, ਉੱਲੂ ਰਹੇ ਸੀ ਬੋਲ,
ਕੁਦਰਤ ਮਾਨੋ ਰੋ ਪਈ, ਭੁਲੀ ਕਰਣ ਕਲੋਲ ।
ਰੁਖ ਪੁਟੇ ਗਏ ਜੜ੍ਹਾਂ ਤੋਂ, ਵਰਤੀ ਸੁੰਨ ਮਸਾਨ,
ਤਾਰੇ ਟੁਟਣ ਲਗ ਪਏ, ਛਪਰ ਢੱਠੇ ਆਣ ।
ਗਈਆਂ ਹਿੱਲ ਅਟਾਰੀਆਂ, ਮਹੱਲ ਢਹੇ ਧੜ ਧਾੜ,
ਫਿਰਨ ਲੁਟੇਰੇ ਲੁਟਦੇ, 'ਖੇਤ ਨੂੰ ਖਾ ਰਹੀ ਵਾੜ !'
ਘਰ ਵਿਚਲਾ ਘਰ ਰਹਿ ਗਿਆ, ਰਾਹੀ ਭੁਲੇ ਰਾਹ !
ਉਠ ਉਠ ਨੱਠਣ ਲਗ ਪਏ, ਲੋਕੀ ਵਾਹੋ ਦਾਹ ।
ਮਾਵਾਂ ਨੂੰ ਨਾ ਰਹਿ ਗਈ, ਪੁਤ੍ਰਾਂ ਦੀ ਪਹਿਚਾਣ,
ਜਿਧਰ ਮੂੰਹ ਸੀ ਕਿਸੇ ਦਾ, ਓਧਰ ਭੱਜੇ ਜਾਣ ।
ਭੈਣਾ ਨੂੰ ਨਾ ਰਹਿ ਗਈ, ਵੀਰਾਂ ਦੀ ਪਰਵਾਹ,
ਡਰਦੇ ਮਾਰੇ ਸੁਕ ਰਹੇ, ਸੂਰਮਿਆਂ ਦੇ ਸਾਹ ।
ਉਛਲੇ ਪਾਣੀ ਖੂਹਾਂ ਦੇ, ਸੋਮਿਆਂ ਜਿਉਂ ਰਹੇ ਫੁੱਟ,
ਦਿੱਲੀ ਦੇ ਵਿਚ ਪੈ ਗਈ, ਡਾਢੀ ਲੁਟ ਖਸੁਟ ।
ਧਰਤੀ ਗੜਗੜਾ ਰਹੀ, ਆਵੇ ਪਿਆ ਭੁਚਾਲ ,
ਲੋਕੀ ਆਖਣ ਆ ਗਿਆ, ਅਜ 'ਮੁਗ਼ਲਾਂ ਦਾ ਕਾਲ' ।

ਪ੍ਰੀਤਵਾਨ ਜੋ ਰਬ ਦੇ, ਹਿੰਦੂ-ਮੁਸਲਮਾਨ !
ਆਖਣ ਹੁਣ ਨਾ ਰਹਿ ਗਿਆ, ਮੁਗਲਾਂ ਦਾ ਈਮਾਨ !!
ਕਟੀ ਗਈ ਹੈ ਹਿੰਦ 'ਚੋਂ, ਮੁਗਲਾਂ ਦੀ ਜੜ੍ਹ ਮੇਖ,
ਜਾਗੇ ਭਾਗ ਹਿੰਦਵੈਣ ਦੇ, ਬਦਲੀ ਮਸਤਕ ਰੇਖ ।
ਓਹ ਹਕੂਮਤ ਨਾ ਰਹੀ, ਜਿਸ ਦੁਖਾਏ ਸਾਧ,
ਕੁਰਬਾਨੀ ਦਏ ਗੁਰੂ ਦੀ, ਮੁਗਲਾਂ ਕਰ ਬਰਬਾਦ ।
ਬੋਹੜ ਹੇਠਾਂ ਪਿਆ ਸੀ, ਸਤਿਗੁਰ ਦਾ ਧੜ ਸੀਸ,
ਸੂਰਜ ਦਾ ਪ੍ਰਕਾਸ਼, ਜਿਉਂ, ਚਾਨਣ ਵੀਹ ਇਕੀਸ ।
ਜੈਤਾ ਜੀਉਣ ਪੁਤ- ਪਿਉ, ਜੀਉਣ ਭਰ ਜੁਆਨ,
ਆਏ ਚਾਨਣੀ ਚੌਕ ਵਿਚ, ਕਰੀ ਨ ਕਿਸੇ ਪਛਾਣ ।
ਪਿਉ ਨੇ ਪੁਤ੍ਰ ਨੂੰ ਕਿਹਾ, ਵੱਢ ਮੇਰਾ ਇਹ ਸੀਸ,
ਨਾਲ ਇਸ ਧੜ ਦੇ ਜੋੜ ਕੇ, ਤੁਰ ਜਾਹ ਵੱਟ ਕਸੀਸ ।
ਸੀਸ ਸ੍ਰੀ ਗੁਰਦੇਵ ਦਾ, ਆਨੰਦਪੁਰ ਆ ਛੱਡ,
ਫੜ ਲੈ ਇਹ ਤਲਵਾਰ ਤੂੰ, ਮੇਰਾ ਦੇ ਸਿਰ ਵੱਢ ।
ਰੋਲਾ ਤਾਂ ਜੋ ਨਾ ਪਏ, ਹੋਵੇ ਨਾ ਤਫਤੀਸ਼,
ਆਨੰਦਪੁਰ ਪਹੁੰਚਾਵਣਾ, ਸਤਿਗੁਰੂ ਜੀ ਦਾ ਸੀਸ !
ਪੁਤ੍ਰ ਕਿਹਾ ਪਿਉ ਨੂੰ, ਮੇਰਾ ਸੀਸ ਉਤਾਰ,
ਨਾਲ ਇਸ ਧੜ ਦੇ ਜੋੜ ਕੇ, ਤੂੰ ਹੋ ਦਿਲੀਉਂ ਬਾਹਰ ।
ਮੈਂ ਅਲ੍ਹੜ ਬੇ ਸੂਝ ਨਾ, ਲਹੀ ਚੜ੍ਹੀ ਦੀ ਸਾਰ,
ਸ਼ਾਇਦ ਮੈਥੋਂ ਹੋਇ ਨਾ, ਸੀਸ ਗੁਰੂ ਰਖਵਾਰ ।
ਛੇਤੀ ਸਿਰ ਉਤਾਰ ਕੇ, ਧੜ ਨਾਲ ਦੇ ਜੋੜ,
ਵੇਲਾ ਝਿਜਕਣ ਦਾ ਨਹੀਂ, ਮਤ ਕੋਈ ਦੇਵੇ ਹੋੜ ।
ਝੱਲਿਆ ਤੂੰ ਨਹੀਂ ਜਾਣਦਾ ? ਮੈਂ ਮਰਨ ਲਈ ਤਿਆਰ !
ਅਜ ਕਿ ਕਲ ਕਿ ਦੋਂਹ ਦਿਨੀ, ਤੁਰ ਜਾਂ ਪਰਲੇ ਪਾਰ ?

ਵੇਲਾ ਸੋਚਣ ਦਾ ਨਹੀਂ, ਗਲਾਂ ਵਿਚ ਨਾ ਟਾਲ,
ਮਰਨਾ ਇਕ ਦਿਨ ਸਭਸ ਨੇ, ਕੀ ਬੁਢਾ ਕੀ ਬਾਲ।
ਨਾ-ਤਜਰਬਾਕਾਰ ਮੈਂ, ਅਲ੍ਹੜ ਬਾਲ ਮਛੋਹਰ,
ਰਾਖੀ ਸ਼ਾਇਦ ਨਾ ਕਰ ਸਕਾਂ, ਅੰਦਰੋਂ ਹਾਂ ਕਮਜ਼ੋਰ।
ਮੈਂ ਕੇਹਾਂ ਆਨੰਦਪੁਰ, ਰਸਤੇ ਦਾ ਨਹੀਂ ਵੱਲ,
ਗਿਆ ਨਾ ਕਦੀ ਪੰਜਾਬ ਮੈਂ, ਕਿਕਰ ਜਾਵਾਂ ਚੱਲ।
ਪਿਉ ਨੇ ਅੱਖ ਦੇ ਫੋਰ ਵਿਚ, ਸੂਤ ਲਈ ਤਲਵਾਰ,
ਆਪਣੀ ਹੱਥੀਂ ਆਪਣਾ, ਦਿਤਾ ਸੀਸ ਉਤਾਰ।
ਦੱਸੀ ਜੈਤੇ, ਜੀਉਣ ਨੂੰ, ਪਤਾ ਨਿਸ਼ਾਨੀ ਸਭ,
ਕਰੂਖੇਤ੍ਰ ਦੇ ਰਾਹ ਪੈ, ਆਨੰਦਪੁਰ ਜਾ ਲੱਭ।
ਫੁਲ ਵਰਸਾ ਕੇ ਦਿਉਤਿਆਂ, ਕੀਤਾ ਜੈ-ਜੈ! ਨਾਦ,
ਪਿਉ ਪੁਤ੍ਰ ਦਾ ਕਰ ਰਹੇ, ਦੇਵਤੇ ਸਭ ਧੰਨਵਾਦ।
ਭਾਈ ਜੀਵਨ ਮਜ਼੍ਹਬੀ, ਸੀਸ ਗੁਰੂ ਦਾ ਚੱਕ,
ਝੋਲੀ ਦੇ ਵਿਚ ਪਾਇ ਕੇ, ਤੁਰਿਆ ਹੋ ਅਨਥੱਕ।
ਜਾ ਪੁਜਾ ਨਿਰਵਿਘਨ ਉਹ, ਸ੍ਰੀ ਆਨੰਦਪੁਰ ਗਰਾਮ,
ਸੀਸ ਰਥ ਵਿਚ ਰਖ ਕੇ, ਕੀਤਾ ਨਹੀਂ ਅਰਾਮ।
ਜਾ ਕੇ ਗੁਰ ਦਸਮੇਸ਼ ਦੇ, ਚਰਨਾਂ ਤੇ ਧਰ ਭਾਲ,
ਸੀਸ ਸੌਂਪਿਆ ਹੋ ਗਿਆ, "ਨਦਰੀ ਨਦਰ ਨਿਹਾਲ"।
ਸੀਨੇ ਦੇ ਨਾਲ ਲਾਇਆ, ਜੀਉਣਾ, ਗੁਰ ਦਸਮੇਸ਼।
"ਰੰਘਰੇਟਾ ਬੇਟਾ ਗੁਰੂ" ਪੁਤ੍ਰ ਤੂੰ ਵਿਸ਼ੇਸ਼।
ਤੇਰੇ ਉਤੋਂ ਮੈਂ ਕਰਾਂ, ਚਾਰ ਵਰਨ ਕੁਰਬਾਨ,
ਬ੍ਰਾਹਮਣ ਛਤ੍ਰੀ ਸੂਦ ਵੈਸ, ਵਾਰਾਂ ਕੁਲ ਜਹਾਨ।
ਤੂੰ ਕਲਾ ਇਕ ਪਲੜੇ, ਵਰਨ ਦੂਸਰੇ ਕੁੱਲ,
ਫਿਰ ਵੀ ਤੇਰੇ ਨਾਲ ਨਾ, ਅਜ ਉਹ ਸਕਦੇ ਤੁੱਲ।

"ਤੂੰ ਪਿਆਰਾ ਗੁਰੂ ਨਾ", "ਗੁਰੂ ਪਿਆਰਾ ਤੁਧ",
ਤੇਰੇ ਜੇਹੀ ਕਿਸੇ ਦੀ, ਹੋਰ ਨਾ ਨਿਰਮਲ ਬੁਧ ।
ਵੇਖ ਸੀਸ ਗੁਰੂ ਪਿਤਾ ਦਾ, ਕਹਿ ਰਹੇ ਹੇ ਭਗਵਾਨ,
"ਤੇਗ ਬਹਾਦਰ ਸੀ ਕ੍ਰਿਯਾ, ਕਰੀ ਨ ਕਿਨਹੂੰ ਆਨ ।
ਤੇਗ ਬਹਾਦਰ ਕੇ ਚਲਿਤ ਭਯੋ, ਜਗਤ ਕੋ ਸੋਕ ।
ਹੈ ! ਹੈ !! ਹੈ !!! ਸਭ ਜਗ ਭਯੋ ਜੈ ! ਜੈ !! ਜੈ !!! ਸੁਰ ਲੋਕ ।
ਚੰਦਨ ਅਗਰ ਸੁਗੰਧਿ ਧੂਪ, ਰਚ ਕੇ ਚਿਤਾ ਅਪਾਰ,
ਕੀਤਾ ਕੀਰਤਨ ਕਰਦਿਆਂ, ਅੰਤਮ ਗੁਰ ਸੰਸਕਾਰ ।

———

## ੧੪.

ਸੀਸ ਸੀ ਜੀਉਣ ਲੈ ਗਿਆ, ਧੜ ਪਿਆ ਵਿਚ ਬਾਜ਼ਾਰ !
ਮੁਗਲਾਂ ਨੇ ਰਖਵਾਇਆ, ਸਿਖਾਂ ਕਰਨ ਖੁਆਰ !!
ਧੜ ਨਾਲ ਮਿਲਿਆ ਸੀਸ ਨਾ, ਮੁਗਲਾਂ ਲਿਆ ਪਛਾਣ,
ਦਿਲੀ ਵਿਚ ਕੀਤਾ ਉਨ੍ਹਾਂ, ਫੇਰ ਇੰਞ ਐਲਾਨ ।
ਧੜ ਚੁਕ ਕੇ ਲੈ ਜਾਏ, ਸਤਿਗੁਰ ਦਾ ਕੋਈ ਸਿਖ ?
ਕਹੇ ਹਕੂਮਤ ਕੁਝ ਨਾ, ਸਾਹਵੇਂ ਆਵੇ ਦਿਖ ।
ਸਿਖ ਲੁਬਾਣਾ ਇਕ, ਜਿਸ, ਨਾਉਂ ਸੀ ਲਖੀ ਸ਼ਾਹ,
ਚੂਨਾ ਇੱਟਾਂ ਢੋਂਵਦਾ, ਕਿਲੇ ਵਿਚ ਬਾਦਸ਼ਾਹ ।
ਚਲਦੇ ਪਏ ਸਨ ਉਸ ਦੇ, ਗਡੇ ਬੈਲ ਅਪਾਰ ।
ਢੋ ਢੁਆਈ ਦਾ ਕਰੇ, ਲਖੀ ਸ਼ਾਹ ਵਾਪਾਰ ।
ਸੂਰਜ ਹੈ ਸੀ ਛਿਪ ਗਿਆ, ਪੈ ਗਈ ਸੀ ਤ੍ਰਿਕਾਲ,
ਹਥ ਪਸਾਰਿਆ ਨਾ ਦਿਸੇ, ਨੇਰਾ ਘੁਪ ਕਮਾਲ ।
ਹਵਾ ਵਗ ਰਹੀ ਜ਼ੋਰ ਦੀ, ਗਡੇ ਬੈਲ ਭਰਮਾਰ,
ਉਡ ਉਡ ਅਖੀਂ ਪੈ ਰਹੀ, ਡਾਢੀ ਗਰਦ ਗ਼ੁਬਾਰ ।
ਚੂੰਨਾ ਉਡ ਕੇ ਹਵਾ ਨਾਲ, ਪੈ ਅੱਖਾਂ ਦਏ ਮੀਚ ,
ਮੁਗ਼ਲ ਅੰਦਰੀਂ ਜਾ ਵੜੇ, ਘਟਿਓਂ ਡਰਦੇ ਨੀਚ ।
ਲਖੀ ਨੇ ਧੜ ਚੁਕ ਕੇ, ਰਖ ਗਡੇ ਵਿਚਕਾਰ,
ਚਾਰ ਕੋਹਾਂ ਘਰ ਵਿਚ, ਜਾਇ ਦਿਤਾ ਉਸ ਉਤਾਰ ।
ਛੰਨਾ ਛੱਪਰ ਘਰ ਉਸ, ਪਕੀ ਕੋਈ ਨ ਇੱਟ,
ਧੜ ਵਿਚ ਰਖ ਕੇ, ਅੱਗ ਲਾਇ ਰੌਲਾ ਪਾਵੇ ਪਿੱਟ ।
ਬੋਹੜੋ ਲੋਕੋ ਸੜ ਗਿਆ, ਮੇਰਾ ਸਭ ਘਰ ਬਾਰ,
ਬਾਕੀ ਰਿਹਾ ਨਾ ਕੁਝ ਵੀ, ਭਾਣਾ ਗੁਰ ਕਰਤਾਰ ।

ਸੜ ਬਲ ਕੋਇਲੇ ਹੋ ਗਈ, ਮੇਰੀ ਸਭ ਜਾਇਦਾਦ.
ਤਰਲਿਆਂ ਦੇ ਨਾਲ ਘਰ ਇਹ, ਕੀਤਾ ਸੀ ਆਬਾਦ।
ਵਕਤ ਸੀ ਉਤੋਂ ਰਾਤ ਦਾ; ਚਲਦੀ ਸੀ ਪਈ ਪਉਣ.
ਪਾਣੀ ਦੀ ਸੀ ਘਾਟ ਬਹੁ, ਅਗ ਬੁਝਾਵੇ ਕਉਣ ?
ਧਤ ਦਾ ਕੀਤਾ ਓਸ ਨੇ, ਅੰਤਮ ਇਉਂ ਸੰਸਕਾਰ,
ਮੁਗਲਾਂ ਲੱਗਾ ਭੇਤ ਨਾ, ਹੋਏ ਬਹੁਤ ਖੁਆਰ।
ਰਕਾਬ ਗੰਜ ਦੇ ਨਾਉਂ ਦਾ, ਬਣਿਆ ਗੁਰ ਦਰਬਾਰ,
ਸਕੱਤ੍ਰੇਤ ਅੰਗਰੇਜ਼ ਨੇ, ਦਿੱਤਾ ਕੋਲ ਉਸਾਰ।
ਕੌਮੀ ਸਿੱਖਾਂ ਬੁਝ ਲਈ, ਗੋਰਿਆਂ ਦੀ ਬਦਨੀਤ
ਕੰਧ ਢਾਹ ਅੰਗ੍ਰੇਜ਼ ਦੀ, ਥਾਂ ਮਲਣ ਦੀ ਨੀਤ।
ਸਿਖਾਂ ਵਿਚ ਪ੍ਰਧਾਨ ਸੀ, ਖਾਲਸਾ ਚੀਫ਼ ਦੀਵਾਨ,
ਜਿਸ ਦਾ ਸਿਰਫ਼ ਅੰਗ੍ਰੇਜ਼ ਸੀ, ਧਰਮ ਨੇਮ ਈਮਾਨ।
ਉਸ ਕਹਿਆ ਸਭ ਕਰ ਲਏ, ਮਰਜ਼ੀ ਜੋ ਸਰਕਾਰ,
ਸੰਤ ਮੰਗਲ ਸਿੰਘ ਮਸਤ ਤੇ ਸਰਦੂਲ ਸਿੰਘ ਸਰਦਾਰ।
ਇਟ ਉਖਾੜਨ ਨਾ ਦਈਏ, ਕੰਧ ਢੋਹਣ ਦੀ ਬਾਤ,
ਚਾਲ ਸਾਰੀ ਅੰਗਰੇਜ਼ ਦੀ, ਅਸੀਂ ਪਾਵਣੀ ਮਾਤ।
ਲਾਇਲਪੁਰੀ ਪ੍ਰਸਿਧ ਸਨ, ਹਰਚੰਦ ਸਿੰਘ ਸਰਦਾਰ !
ਕਿਹਾ ਕੰਧ ਕਿਉਂ ਢਾਹੁੰਦੀ, ਇਹ ਜ਼ਾਲਮ ਸਰਕਾਰ ?
ਡੋਗਰਾਂ ਵਾਲੇ ਡਕਿਆ, ਮੰਗਲ ਸਿੰਘ ਕਰ ਕੈਦ,
ਹਰ ਸਤਵਾਰੇ ਸੰਤ ਜਾ, ਥਾਣੇ ਕਰਨ ਕਵੈਦ।
ਲਹਿਰ ਚਲਾਈ ਗਜ ਕੇ, ਸੰਤ ਸਿੰਘ ਰਣਧੀਰ,
ਨਾਰੰਗ ਵਾਲੀਦੇ ਉਮਰ ਕੈਦ, ਭੋਗੀ ਬਿਨ ਤਕਸੀਰ।
ਉਨੀ ਸੌ ਚੋਦਾਂ ਈਸਵੀ, ਅੰਗਰੇਜ਼ਾਂ ਦਾ ਜ਼ੋਰ,
ਵੜ ਕੇ ਬੰਨ੍ਹੇ ਸੰਤ ਸਨ, ਮੋਜਾ ਕਰਦੇ ਚੋਰ।

ਕਾਂਗ੍ਰਸ ਦੇ ਵਿਚ ਨਾ, ਅਜੇ ਸੀ, ਆਇਆ ਤੂਫਾਣ,
ਜੀ ਹਜ਼ੂਰੀਏ ਮਾਡਰੇਟ, ਅੰਗ੍ਰੇਜ਼ਾਂ ਦਾ ਮਾਣ ।
ਕਰਦੇ ਸਨ ਉਹ ਪੂਜ ਕੇ, ਆਂਹਦੇ ਜੀ ਹਜ਼ੂਰ,
ਡਰਦੇ ਥਰ ਥਰ ਕੰਬਦੇ, ਖਾ ਨਾ ਸਕਦੇ ਘੂਰ ।
ਅਰਸ਼ੀ ਫਰਿਸ਼ਤਾ ਮੰਗਲ ਸਿੰਘ, ਜ਼ਮਾਨਤ ਦਸ ਹਜ਼ਾਰ,
ਦੇਂਦੇ ਜਾਣ ਨਾ ਓਸ ਨੂੰ, ਪਿੰਡੋਂ ਬਾਹਰਵਾਰ ।
ਕਵੀਸ਼ਰ ਜੀ ਹਰਿਚੰਦ ਸਿੰਘ, ਰਣਧੀਰ ਸਿੰਘ ਸੰਤ ਹੋਰ,
ਫੜ ਕੇ ਦਿਤੇ ਜਿਹਲ ਵਿਚ, ਕਰ ਅੰਗ੍ਰੇਜ਼ਾਂ ਜ਼ੋਰ ।
ਫਿਰ ਵੀ ਸਿਖਾਂ ਜ਼ੋਰ ਲਾ, ਢਹਿਣ ਨਾ ਦਿਤੀ ਕੰਧ,
ਢਾਹੀ ਹੋਈ ਉਸਾਰ ਕੇ, ਮੁੜ ਕਰ ਦਿਤੀ ਬੰਦ ।
ਰਖ ਵਖਾਇਆ ਕੌਮੀਆਂ, ਪੰਥ ਦਾ ਖਾਸ ਵਕਾਰ,
ਡਰਦੀ ਸੀ ਪਈ ਜਿਨ੍ਹਾਂ ਤੋਂ, ਗੋਰਿਆਂ ਦੀ ਸਰਕਾਰ ।
ਲਖੀ ਸ਼ਾਹ ਨੇ ਆਪਣਾ, ਕੁਰਾ ਦਿਤਾ ਸਾੜ,
ਓਥੇ ਗੁਰਦੁਆਰ ਅਜ, ਦਿਸੇ ਸ਼ਾਨ ਹੁਲਾਰ ।
ਗੁਰਦੁਆਰਾ ਓਸ ਥਾਂ, ਰਕਾਬ ਗੰਜ ਮਹਾਨ,
ਦਰਸ ਪਰਸ ਦਿਆਂ ਨਸਦੇ, ਵਾਧਾ ਵਿਘਨ ਜਹਾਨ ।
ਸੋਲਾ ਅਠੱਤ੍ਰ ਬਿਕ੍ਰਮੀ, ਵੈਸਾਖ ਪੰਚਮੀ ਸੁਦੀ ਮਾਨ,
ਤੇਗ਼ ਬਹਾਦੁਰ ਸਤਿਗੁਰੂ, ਅਵਿਤਰੇ ਵਿਚ ਜਹਾਨ ।
ਅੰਮ੍ਰਿਤਸਰ ਅਵਿਤਾਰ ਲੈ, ਦਿਲੀ ਦਿਤਾ ਸੀਸ,
ਚੁਰੰਜਾ ਸਾਲ ਦੀ ਆਰਜਾ, ਭੋਗੀ ਗੁਰ ਜਗਦੀਸ਼ ।
ਗੋਰਾ ਰੰਗ ਸਡੌਲ ਅੰਗ, ਸਾਂਤੀ ਦੇ ਭੰਡਾਰ,
ਬ੍ਰਿਹਮ ਗਿਆਨੀ ਸਤਿਗੁਰੂ, ਤਰਸ ਦਇਆ ਅਵਿਤਾਰ ।
ਨੇਤ੍ਰ ਮੁੰਦੇ ਰਸ ਭਰੇ, ਧੀਰ ਜੋ ਦੂਰ ਅੰਦੇਸ਼,
ਦਾਹੜਾ ਸੀ ਚੌਗਿਰਦੇ ਹੀ, ਸੋਹਣਾ ਉਜਲ ਵੇਸ਼ ।

ਪਤਲੇ ਸੂਹੇ ਬੁਲ੍ਹ ਸਨ, ਭੌਂਹਾਂ ਵਾਂਗ ਕਮਾਨ,
ਮਸਤਕ ਬਹੁਤ ਵਿਸ਼ਾਲ ਸੀ, ਚਿਹਰੇ ਤੇਜ ਮਹਾਨ ।
ਰਬੀ ਸ਼ਾਇਰ ਉਦਾਰ ਅਤਿ, ਚਿਤ੍ਰਕਾਰ, ਕਲਾਕਾਰ,
ਨਿਰਭੌ ਜੋਧੇ ਸੂਰਮੇ, ਦਾਤੇ ਸਖੀ ਅਪਾਰ ।
ਤ੍ਰਿਖਾ ਲੰਮਾ ਨਕ ਸੀ, ਧਰਮ ਮਰਤ ਭਗਵਾਨ,
ਮਸਤਕ ਚਮਕੇ ਚੰਨ ਜਿਉਂ, ਸਰਬ ਗੁਣਾਂ ਦੀ ਖਾਨ ।
ਲਖ ਕਰੋੜਾਂ ਨਮਸਕਾਰ, ਚਰਨੀ ਧਰਕੇ ਭਾਲ,
ਕਿਣਕਾ ਬਖਸ਼ੋ ਸਿਦਕ ਦਾ, ਲਾਵੋ ਚਰਨਾਂ ਨਾਲ ।
ਮੈਂ ਢਾਡੀ ਗੁਰ ਦੇਵ ਦਾ, ਮੰਗਦਾ ਹਾਂ ਜੀ ਦਾਨ,
ਸਿਖੀ ਸਿਦਕ ਨਿਭਾਹ ਦੇਓ, ਨਾਮ ਦਾਨ ਇਸ਼ਨਾਨ ।
ਮੇਰੀ ਕੋਈ ਨਾ ਵਾਹ ਹੈ, ਤਰਕ ਕੁਤ੍ਰਕਾਂ ਜੋਰ,
ਗਲਾਂ ਨੇ ਅਜ ਹੁੰਦੀਆਂ, ਜਗ ਵਿਚ ਹੋਰੇ ਹੋਰ ।
ਨਹੀਂ ਸੁਰੱਖਸ਼ਤ ਕਿਸੇ ਦੀ, ਆਬਰੂ ਇਜ਼ਤ ਪਤ,
ਨਾਸਤਕਤਾ ਹੈ ਵਧ ਰਹੀ, ਫੈਸ਼ਨ ਦੀ ਹੋਈ ਅੱਤ ।
ਮਨ ਦੀ ਕਰਦੇ ਮੌਜ ਸਭ, ਨਹੀਂ ਕਿਸੇ ਦੀ ਕਾਨ,
ਕੋਈ ਨਾ ਮੰਨਦਾ ਕਿਸੇ ਦਾ, ਕੀਤਾ ਹੋਇਆ ਅਹਿਸਾਨ ।
ਭੁਖੇ ਮਰਦੇ ਕਲਾਕਾਰ, ਮੌਜਾਂ ਮਾਨਣ ਚੋਰ,
ਨਿੰਦਿਆ ਚੁਗਲੀ ਈਰਖਾ, ਦਵੈਤ ਦੁਸ਼ਮਣੀ ਜੋਰ ।
ਆਪਣਿਆਂ ਤੇ ਹੈ ਨਹੀਂ, ਅਪਣਿਆਂ ਨੂੰ ਇਤਬਾਰ,
ਖੁਸ਼ਾਮਦੀ ਜੀ ਹਜ਼ੂਰੀਏ, ਹਰ ਥਾਂ ਹਨ ਸਰਦਾਰ ।
ਹੇ ਸਤਿਗੁਰ ਕਿਰਪਾ ਕਰੋ, ਬਖਸ਼ੋ ਕੋਈ ਸੁਮੱਤ,
ਰਖਣੀ ਅਪਣਾ ਹਥ ਦੇ, ਇਜ਼ਤ ਮਾਣ ਤੇ ਪੱਤ ।
ਜਸ ਸਮਾਪਤ ਹੋ ਗਿਆ, ਕਿਰਪਾ ਦੀਨ ਦਿਆਲ,
ਭੂਲ ਚੁਕ ਸਭੇ ਬਖਸ਼ ਕੇ, ਲਾਵੋਂ ਚਰਨਾਂ ਨਾਲ ।

---